੨੨੫





੧ਓ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ ੨੨੫

ਖਾਲਸਾ ਮੇਰੋ ਰੂਪ ਹੈ ਖਾਸ

# ਧਰਮਾਂ ਅੰਦਰ ਚਿੰਨ੍ਹ ਦਾ ਮਹੱਤਵ
# ਤੇ
# ਖਾਲਸਾ ਸਰੂਪ


ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਡਾਕਘਰ ਸਨੌਰ, ਪਟਿਆਲਾ

ਪੰਜਾਬ (ਇੰਡੀਆ) ਪੈਸੇ = 40

ਸਿਖੀ ਇਕਲੱਪੀ ਜੀਵਨ ਉਸਾਰੀ ਨਾਲੋਂ ਜਮਾਇਤੀ ਜੀਵਨ ਉਸਾਰੀ ਦੇ ਵਿਸ਼ਵਾਸ਼ ਵਾਲਾ ਧਰਮ ਹੈ, ਇਸੇ ਲਈ ਇਸ ਦੇ ਅੰਦਰ ਸੰਗਤ ਦਾ ਵੱਡਾ ਮਹੱਤਵ ਹੈ। ਸੰਗਤ ਭੀ ਐਸੀ ਜਿਥੇ ਉਚ ਨੀਚ ਦਾ ਵਿਤਕਰਾ ਨਹੀਂ, ਬਲਕਿ ਜਿਥੇ ਨਿਮਾਣੇ ਤੇ ਨਿਆਸਰੇ ਲੋਕਾਂ ਦੀ ਵਧੇਰੇ ਸੰਭਾਲ ਹੋਵੇ। ਐਸੀ ਥਾਈਂ ਹੀ ਵਾਹਿਗੁਰੂ ਦੀ ਮਿਹਰ ਹੁੰਦੀ ਹੈ। ਸੰਗਤ ਦੇ ਨਾਲ ਪੰਗਤ ਦੀ ਸਥਾਪਨਾ ਇਸੇ ਜਮਾਇਤੀ ਜੀਵਨ ਦੀ ਉਸਾਰੀ ਦਾ ਸਾਧਨ ਅਤੇ ਖਾਲਸੇ ਦੀ ਸਾਜਨਾ ਇਸ ਉਸਾਰੀ ਦਾ ਸਿਖਰ ਸੀ।

ਸਿਖੀ ਦਾ ਉਦੇਸ਼ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ

**ਧਰਮ ਚਲਾਵਨ ਸੰਤ ਉਬਾਰਨ-ਦੁਸ਼ਟ ਸਭਨ ਕੋ ਮੂਲ ਉਪਾਰਨ**

ਸੀ ਜਿਸ ਦੀ ਪੂਰਤੀ ਭੀ ਜਮਾਇਤੀ ਜਾਂ ਜਥੇਬੰਦਕ ਤਰੀਕੇ ਨਾਲ ਹੀ ਹੋ ਸਕਦੀ ਸੀ ਅਤੇ ਜਥੇਬੰਦੀ ਦਾ ਸ਼ਕਤੀਸ਼ਾਲੀ ਹੋਣਾ ਭੀ ਜ਼ਰੂਰੀ ਸੀ ਕਿਉਂਕਿ ਸ਼ਕਤੀ ਬਿਨਾਂ ਦੁਸ਼ਮਣਾਂ ਦੀ ਜੜ੍ਹ ਨਹੀਂ ਪੁਟੀ ਜਾ ਸਕਦੀ, ਨ ਭਲੇ ਪੁਰਖ ਦੀ ਰਖਿਆ ਕੀਤੀ ਜਾ ਸਕਦੀ ਹੈ। ਗੁਰੂ ਜੀ ਤਲਵਾਰ ਦੇ ਹਾਥ ਲੈਣ ਅਤੇ ਇਸ ਦੀ ਸਰਣ ਤਕਾਉਣ ਦਾ ਕਾਰਨ ਵੀ ਇਹੋ ਦਸਦੇ ਹਨ ਕਿ ਇਹ ਸੰਤਾਂ ਨੂੰ ਸੁਖ ਦੇਣ ਅਤੇ ਖੋਟੀ ਮਤ ਵਾਲਿਆਂ ਨੂੰ ਦਲਣ ਵਾਲੀ ਹੈ।

**'ਸੁਖ ਸੰਤਾ ਕਰਣੰ ਦੁਰਮਤ ਦਰਣੰ ਕਿਲਵਿਖ ਹਰਣੰ ਅਸ ਸਰਣੰ'**

ਪਰ ਐਸੀ ਤਲਵਾਰ ਉਠਾਉਣ ਵਾਲਿਆਂ ਨੂੰ ਆਪੋਂ ਵਿਚ ਜੋੜੀ ਰਖਣ ਅਤੇ ਦੋਖੀਆਂ ਦੁਸਮਣਾ ਤੋਂ ਨਿਆਰਾ ਪ੍ਰਤੀਤ ਕਰਾਉਣ ਲਈ ਉਨ੍ਹਾਂ ਨੂੰ ਵਿਸ਼ੇਸ਼ ਰੂਪ ਦੇਣਾ ਜ਼ਰੂਰੀ ਸੀ ਜਿਵੇਂ ਹਰ ਟੀਮ ਅਤੇ ਹਰ ਫੌਜ ਦੀ ਆਪਣੀ ਵਰਦੀ ਹੁੰਦੀ ਹੈ। ਗੁਰੂ ਜੀ ਆਪਣੀ ਸਾਜੀ ਜਥੇਬੰਦੀ ਦਾ ਚਿਹਨ ਚਕ੍ਰ ਆਪਣੇ ਜੈਸਾ ਰਖਣਾ ਚਾਹੁੰਦੇ ਸਨ ਤਾਂ ਕਿ ਉਨ੍ਹਾਂ ਦਾ ਆਪਣਾ ਸਰੂਪ ਹੀ ਉਨ੍ਹਾਂ ਨੂੰ ਗੁਰੂ ਜੀ ਦੀ ਯਾਦ ਦਿਵਾਉਂਦਾ ਰਹੇ ਅਤੇ ਉਨ੍ਹਾਂ ਦੇ ਅੰਦਰ ਉਸ ਸਰੂਪ ਅਤੇ ਐਸੇ ਸਰੂਪ ਰਖਣ ਵਾਲਿਆਂ ਦੀ ਲਾਜ ਕਾਇਮ ਰਹੇ। 'ਬਾਪ ਪਰ ਬੇਟਾ' ਅਥਵਾ ਬੇਟੇ ਦਾ ਆਪਣੇ ਬਾਪ ਜੈਸਾ ਹੋਣਾ ਇਕ ਸਰਬ ਪ੍ਰਵਾਣੀ ਗੱਲ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਆਪਣਾ ਸਰੂਪ ਦੇ ਕੇ ਉਨ੍ਹਾਂ ਦੇ ਬਾਪ ਬੇਟੇ ਹੋਣ ਦੇ ਰਿਸ਼ਤੇ ਨੂੰ ਬਲ ਦਿਤਾ ਹੈ। ਸਿਖ ਦੀ ਸਾਬਤ ਸੂਰਤ ਪ੍ਰਤੀਕ ਹੈ ਉਸ ਦੇ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਤ ਹੋਣ ਦੀ। ਇਸ ਸੂਰਤ ਨੂੰ ਵਿਗਾੜ ਕੇ ਅਸੀਂ ਗੁਰੂ ਗੋਬਿੰਦ ਸਿੰਘ ਨਾਲੋਂ ਸੰਬੰਧ ਤੋੜ ਰਹੇ ਹੁੰਦੇ ਹਾਂ।

ਹਰ ਚਿੰਨ੍ਹ ਆਪਣੇ ਅਸਲੇ ਦੀ ਚਿਤਾਉਣੀ ਦੇਂਦਾ ਅਤੇ ਅਸਲ ਨੂੰ ਦ੍ਰਿਸ਼ਟ-ਮਾਨ ਕਰਨ ਲਈ ਸਹਾਇਕ ਰੋਲ ਅਦਾ ਕਰਦਾ ਹੈ। ਅਜ ਦੇ ਲੇਖ ਵਿਚ ਅਸੀਂ ਧਰਮਾਂ ਅੰਦਰ ਚਿੰਨ੍ਹ ਦਾ ਮਹੱਤਵ ਦ੍ਰਿੜਾਉਂਦੇ ਹੋਏ ਸਿਖ ਧਰਮ ਅੰਦਰ ਖਾਲਸਾ ਸਰੂਪ ਦਾ ਮਹੱਤਵ ਵਰਨਣ ਕਰਾਂਗੇ।

**ਸਕੱਤਰ**

# ਧਰਮਾਂ ਅੰਦਰ ਚਿੰਨ੍ਹਾਂ ਦਾ ਮਹੱਤਵ ਅਤੇ ਖਾਲਸਾ ਸਰੂਪ

ਚਿੰਨ੍ਹ, ਕੋਈ ਅਜੇਹਾ ਨਿਸ਼ਾਨ ਹੁੰਦਾ ਹੈ ਜੋ ਕਿਸੇ ਅਸਲ ਹੋਂਦ ਦਾ ਸੁਝਾਉ ਦੇਵੇ। ਇਹ ਨਿਸ਼ਾਨ ਪਰਤੱਖ ਤੇ ਸਪਸ਼ਟ ਤੌਰ ਉਸ ਹੋਂਦ ਦਾ ਥਾਉਂ ਨਹੀਂ ਲੈ ਸਕਦਾ, ਪਰ ਹੋਂਦ ਦਾ ਕੋਈ ਇਕ ਜਾਂ ਇਸ ਦੇ ਕੁਝ ਅੰਸ਼ਾਂ ਨੂੰ ਇਹ ਚਿੰਨ੍ਹ ਉਜਾਗਰ ਕਰਦਾ ਹੈ। ਚਿੰਨ੍ਹ ਕੇਵਲ ਅਲੰਕਾਰਕ ਵਰਨਣ ਹੁੰਦਾ ਹੈ, ਉਸ ਹੋਂਦ ਦਾ, ਜਿਸ ਲਈ ਇਹ ਵਰਤਿਆ ਜਾਂਦਾ ਹੈ। ਫਿਰ ਇਹ ਜ਼ਰੂਰੀ ਨਹੀਂ ਕਿ ਜਿਸ ਹੋਂਦ ਵਾਸਤੇ ਕੋਈ ਚਿੰਨ੍ਹ ਵਰਤਿਆ ਹੈ ਉਸ ਦਾ ਕੋਈ ਵਿਸ਼ੇਸ਼ ਆਕਾਰ ਹੋਵੇ। ਕਿਸੇ ਆਵਾਜ਼, ਖਿਆਲ, ਤਸੱਵਰ ਜਾਂ ਜਜ਼ਬੇ ਲਈ ਭੀ ਚਿੰਨ੍ਹ ਵਰਤਿਆ ਜਾਂਦਾ ਹੈ।

ਕਿਸੇ ਬੋਲੀ ਦੀ ਲਿੱਪੀ ਦੇ ਅਖਰ ਯਥਾ ੳ ਅ ੲ ਸ ਚਿੰਨ੍ਹ ਹਨ, ਉਨ੍ਹਾਂ ਆਵਾਜ਼ਾਂ ਦੇ, ਜੋ ਇਨ੍ਹਾਂ ਅੱਖਰਾਂ ਦੇ ਵਰਤਣ ਤੋਂ ਪੈਦਾ ਹੁੰਦੀਆਂ ਹਨ ਅਤੇ ਜਿਨ੍ਹਾਂ ਆਵਾਜ਼ਾਂ ਦੇ ਜੁਗਤ ਪੂਰਬਕ ਮੇਲ ਅਤੇ ਉਚਾਰਣ ਤੋਂ ਸ਼ਬਦ ਅਤੇ ਫਿਰ ਬੋਲੀ ਬਣਦੇ ਹਨ। ਇਉਂ ਹੀ ਹਰ ਸ਼ਬਦ ਜੋ ਅਸੀਂ ਬੋਲਦੇ ਹਾਂ ਕਿਸੇ ਵਸਤੂ ਜਾਂ ਕਿਸੇ ਖਿਆਲ ਤਸੱਵਰ ਜਾਂ ਹੋਂਦ ਦਾ ਚਿੰਨ੍ਹ ਹੈ, ਜਿਸ ਤਰ੍ਹਾਂ ਕਿਸੇ ਨੂੰ 'ਹਾਤਮ' ਕਹਿ ਦੇਣਾ ਉਸ ਦੇ ਅੰਦਰ ਹਾਤਮ ਜੇਹੀ ਸਖਾਵਤ ਦਾ ਅਤੇ ਸ਼ੇਰ ਕਹਿ ਦੇਣਾ ਸ਼ੇਰ ਜੇਹੀ ਦਲੇਰੀ ਦਾ ਸੰਕੇਤ ਦੇਂਦੇ ਹਨ, ਜਾਂ 'ਮਾਂ' ਕਹਿਣਾ ਸਾਨੂੰ ਮਾਂ ਦੀ ਗੋਦੀ ਦੇ ਸਾਰੇ ਸੁਖ ਤੇ ਉਸ ਦੇ ਪਿਆਰ ਦਾ ਖਿਆਲ ਦੇਂਦੇ ਹਨ। ਧਰਮ ਦੇ ਖੇਤਰ ਅੰਦਰ ਰਾਮ, ਹਰੀ, ਅੱਲਾ ਆਦਿਕ ਸਾਧਾਰਨ ਸ਼ਬਦ ਹਨ, ਪਰ ਇਹ ਚਿੰਨ੍ਹ ਹਨ, ਉਸ ਹੋਂਦ ਦੇ, ਅਤੇ ਇਨ੍ਹਾਂ ਦਾ ਉਚਾਰਨ ਸਾਡੇ ਅੰਦਰ ਉਪਜਾਂਦਾ ਹੈ ਐਸੀ ਹੋਂਦ ਦਾ ਤਸੱਵਰ ਜੋ ਸਰਬ ਵਿਆਪਕ ਹੈ, ਸਰਬ ਸਮਰੱਥ ਹੈ, ਮਹਾਨ ਹੈ ਅਤੇ ਸਭ ਥਾਉਂ

ਰਮੀ ਹੋਈ ਹੈ। ਇਸੇ ਪਰਥਾਇ ਕਥਨ ਹੈ :

ਕਬੀਰ ਰਾਮ ਕਹਿਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰੁ ॥

ਅਜੇਹੀ ਹੋਂਦ ਪਰ ਵਿਸ਼ਵਾਸ਼ ਰਖਣ ਵਾਲੇ ਸਾਰੇ ਧਰਮ ਉਸ ਹੋਂਦ ਦਾ ਅਗਮ, ਅਗੋਚਰ, ਅਲੱਖ ਤੇ ਅਕੱਥ ਹੋਣਾ ਦੱਸਦੇ ਹਨ। ਜਦੋਂ ਮਨੁੱਖ ਅਜੇਹੀ ਅਕਥਨੀਯ ਅਤੇ ਨ ਲਖੀ ਜਾ ਸਕਣ ਵਾਲੀ ਹੋਂਦ ਨੂੰ ਆਪੂੰ ਸਮਝਣ ਜਾਂ ਹੋਰਨਾਂ ਪ੍ਰਤੀ ਇਸ ਦੀ ਸੂਝ ਦੇਣ ਦੇ ਯਤਨ ਕਰਦੇ ਹਨ ਤਾਂ ਉਨ੍ਹਾਂ ਨੂੰ ਅਨੁਭਵ ਹੁੰਦਾ ਹੈ ਕਿ ਉਹ ਸਪਸ਼ਟ ਤੇ ਅਰਥ ਭਰਪੂਰ ਸ਼ਬਦਾਂ ਵਿਚ ਉਸ ਨੂੰ ਬਿਆਨ ਨਹੀਂ ਕਰ ਸਕਦੇ। ਐਸੇ ਅਨੁਭਵ ਅਧੀਨ ਹੀ ਗੁਰੂ ਨਾਨਕ ਦੇਵ ਜੀ ਨੇ ਭੀ ਕਹਿ ਦਿਤਾ ਸੀ :

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥

ਏਹੋ ਜਹੀ ਦਸ਼ਾ ਅੰਦਰ ਸੂਝਵਾਨ ਮਨੁਖ ਨੂੰ ਉਸਦੇ ਕਥਨ ਵਾਸਤੇ ਚਿੰਨ੍ਹਾਂ ਦਾ ਸਹਾਰਾ ਲੈਣਾ ਪੈਂਦਾ ਹੈ ਯਥਾ ਉਹ ਆਕਾਸ਼ ਵਾਂਗੂ ਵਿਆਪਕ ਹੈ, ਸੂਰਜ ਵਾਂਗ ਪ੍ਰਕਾਸ਼ਵਾਨ ਜਾਂ ਅਗਨੀ ਵਾਂਗ ਪਰਚੰਡ ਹੈ। ਭਾਰਤੀ ਵਿਚਾਰ ਧਾਰਾ ਨੇ ਇਹ ਅਨੁਭਵ ਕਰਕੇ ਕਿ ਉਹ ਕਹਿਣ ਕਥਨ ਤੋਂ ਬਾਹਰ ਹੈ, ਉਸ ਨੂੰ ਨਫੀ (negative) ਰੂਪ ਵਿਚ ਬਿਆਨ ਕਰਨਾ ਉਚਿਤ ਜਾਣਿਆ ਤੇ ਉਸ ਦੇ ਲਈ 'ਨੇਤ ਨੇਤ' ਸ਼ਬਦ ਅਥਵਾ ਉਹ ਐਸਾ ਜਾਂ ਏਨਾ ਹੀ ਨਹੀਂ, (ਬਲਕਿ ਇਸ ਤੋਂ ਕਿਤੇ ਵਧ ਹੈ) ਕਹਿਣਾ ਅਰੰਭਿਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਭੀ 'ਜਾਪ' ਸਾਹਿਬ ਦੀ ਬਾਣੀ ਦੇ ਅਰੰਭ ਵਿਚ 'ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਿਤ' ਉਚਾਰਦੇ ਹੋਏ ਉਸ ਬਾਰੇ 'ਤਵ ਸਰਬ ਨਾਮ ਕਥੈ ਕਵਨ' ਕਹਿ ਦਿਤਾ ਸੀ। ਕਿਸੇ ਵੀ ਬੋਲੀ ਅੰਦਰ ਕੋਈ ਐਸਾ ਸ਼ਬਦ ਨਹੀਂ ਜੋ ਉਸ ਨੂੰ ਸਮੁੱਚੇ ਤੌਰ ਬਿਆਨ ਕਰ ਸਕੇ। ਫਿਰ ਵੀ ਹਰ ਧਰਮ ਤਥਾ ਬੋਲੀ ਨੇ ਉਸ ਨੂੰ ਕੋਈ ਨਾਮ ਦਿਤਾ ਹੋਇਆ ਹੈ। ਜਿਸ ਨਾਮ ਨੂੰ ਵਾਰ ਵਾਰ ਉਚਾਰ ਕੇ ਉਹ ਉਸ ਦੀ ਯਾਦ ਹਿਰਦੇ ਅੰਦਰ ਵਸਾਉਂਦੇ ਹਨ। ਐਸਾ ਹਰ ਇਕ ਨਾਮ ਕੇਵਲ ਇਕ ਚਿੰਨ੍ਹ ਹੈ ਅਤੇ ਜ਼ਰੀਆ ਹੈ ਉਸ ਹੋਂਦ ਨੂੰ ਚੇਤੇ ਅੰਦਰ ਲਿਆਉਣ ਦਾ, ਜੋ ਹੋਂਦ ਦਰ ਅਸਲ ਇਕੋ ਇਕ ਵਾਹਿਦ ਲਾ ਸ਼ਰੀਕ ਹੈ। ਪਰ ਚੂੰਕਿ ਇਸ ਹੋਂਦ ਦੇ ਚਿੰਨ੍ਹ ਨਾਮ ਵਖੋ ਵੱਖ ਬੋਲੀਆ

ਰਪੋਾਅਅਨੁਸਾ ਆਪ ਹਨ, ਇਸ ਲਈ ਲੋਕ ਇਨ੍ਹਾਂ ਚਿੰਨ੍ਹਾਂ ਪਿਛੇ ਹੀ ਆਪੋ ਵਿਚ ਜੂਤ ਪਟਾਂਗ ਹੋਈ ਜਾਂਦੇ ਹਨ, ਅੱਲਾ ਕਹਿਣ ਵਾਲਾ ਰਾਮ ਕਹਿਣ ਵਾਲੇ ਨੂੰ ਕੋਰੀ ਅੱਖ ਵੇਖਦਾ ਹੈ ਅਤੇ ਰਾਮ ਕਹਿਣ ਵਾਲਾ ਵਾਹਿਗੁਰੂ ਦਾ ਸ਼ਬਦ ਸੁਨਣ ਨੂੰ ਤਿਆਰ ਨਹੀਂ ਇਸ ਖਿਆਲ ਨੂੰ ਗੁਰੂ ਅਰਜਨ ਦੇਵ ਜੀ ਨੇ ਵਿਸਥਾਰ ਪੂਰਬਕ ਦਸਦੇ ਹੋਏ ਆਖਰ ਵਿਚ ਆਪਣਾ ਨਿਰਨਾ ਇਉਂ ਦਿਤਾ ਸੀ ਕਿ ਲੋਕਾਂ ਨੇ ਆਪੋ ਆਪ ਜਿਸ ਮਾਲਕ ਦੇ ਅਨੇਕ ਨਾਮ ਘੜੇ ਹੋਏ ਹਨ, ਉਸਦੀ ਸਹੀ ਪਛਾਣ ਤਾਂ ਕੇਵਲ ਉਹੀ ਕਰ ਸਕਦਾ ਹੈ ਜਿਸ ਨੂੰ ਉਸ ਦੇ ਹੁਕਮ ਦੀ ਸੂਝ ਆਈ ਹੈ। ਸ਼ਬਦ ਦੀਆਂ ਕੁਝ ਤੁਕਾਂ ਇਸ ਪ੍ਰਕਾਰ ਹਨ :

"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ

ਕਾਰਨ ਕਰਨ ਕਰੀਮ-ਕਿਰਪਾ ਧਾਰਿ ਰਹੀਮ.........
ਕਹੁ ਨਾਨਕ ਜਿਨ ਹੁਕਮ ਪਛਾਤਾ-ਪ੍ਰਭ ਸਾਹਿਬ ਕਾ ਤਿਨ ਭੇਦ ਜਾਤਾ।

ਸੋ ਅਸਲ ਗੱਲ ਤਾਂ ਉਸ ਦਾ ਭੇਦ ਜਾਣ ਲੈਣ ਦੀ ਹੈ। ਪਰ ਕਿਉਂਕਿ ਉਹ ਅਥਾਹ ਤੇ ਅਸੀਮ ਹੈ ਜਦੋਂ ਕਿ ਮਨੁੱਖ ਦੀ ਬੁੱਧੀ ਸੀਮਤ ਹੈ ਇਸ ਲਈ ਸੀਮਤ ਬੁਧ ਵਾਲਾ ਮਨੁੱਖ ਉਸ ਨੂੰ ਜਾਣ ਸਕਣ ਦੀ ਕੋਸ਼ਿਸ਼ ਵਿਚ ਉਸ ਦੇ ਲਈ ਕਈ ਤਰ੍ਹਾਂ ਦੇ ਚਿੰਨ੍ਹ ਜਾਂ ਬਿੰਬ ਵਰਤਦਾ ਹੈ. ਅਜਿਹੇ ਵਰਤੇ ਜਾਂਦੇ ਚਿਨ੍ਹਾਂ ਸਬੰਧੀ ਕਈ ਵਿਸ਼ੇਸ਼ ਯਾਦ ਰਖਣ ਵਾਲੀਆਂ ਗੱਲਾਂ ਇਹ ਹਨ :

1) ਕਿਉਂਕਿ ਉਹ ਹੋਂਦ ਅਨੇਕ ਤੇ ਅਸੰਖ ਗੁਣੀ ਹੈ ਇਸ ਲਈ ਉਸ ਦੇ ਵਾਸਤੇ ਵਰਤੇ ਜਾਂਦੇ ਚਿੰਨ੍ਹਾਂ ਦਾ ਆਰਾ ਪਾਰਾ ਨਹੀਂ ਪਾਇਆ ਜਾ ਸਕਦਾ ਹੈ।

2) ਚਿੰਨ੍ਹਾ ਦੀ ਵਰਤੋਂ ਕੇਵਲ ਦ੍ਰਿਸ਼ਟਾਂਤ ਦੇ ਤੌਰ ਤੇ ਹੀ ਹੁੰਦੀ ਹੈ। ਦ੍ਰਿਸਟਾਂਤ ਦੇ ਇਕ ਦੋ ਅੰਗ ਹੀ ਲੈ ਜਾਇਆ ਕਰਦੇ ਹਨ ਜੋ ਉਸ ਹੋਂਦ ਦਾ ਸੁਝਾਉ ਦੇਣ। ਚਿੰਨ੍ਹ ਪੂਰੇ ਅਰਥਾਂ ਵਿਚ ਆਪਣੇ ਦਾਸ਼ਟਾਂਤ ਦੇ ਸਾਮਾਨ ਨਹੀਂ ਹੁੰਦਾ। ਉਦਾਹਰਣ ਮਾਤਰ-'ਨਮੋ ਸੂਰਜ ਸੂਰਜੇ' ਵਿਚ ਸੂਰਜ ਬਤੌਰ ਰੱਬ ਦੇ ਚਿਨ੍ਹ ਵਰਤ ਕੇ ਉਸ ਨੂੰ ਸਭ ਪ੍ਰਕਾਸ਼ਾਂ ਦਾ ਸੋਮਾ ਦ੍ਰਿੜ ਕਰਾਇਆ ਹੈ। ਸੂਰਜ

ਦੇ ਬਾਕੀ ਗੁਣ ਗਰਮੀ, ਆਕਾਰ ਆਦਿ ਦਾ ਇਸ ਬਿੰਬ ਨਾਲ ਕੋਈ ਸਬੰਧ ਨਹੀਂ ।

3) ਈਸ਼ਵਰੀ ਹੋਂਦ ਲਈ ਚਿੰਨ੍ਹਾਂ ਦੀ ਵਰਤੋਂ ਜਣੇ ਖਣੇ ਦੇ ਵੱਸ ਜਾਂ ਸੂਝ ਦੀ ਗੱਲ ਨਹੀਂ ਹੁੰਦੀ । ਇਹ ਵਰਤੋਂ ਉਚੇਚੇ ਆਵੇਸ਼ ਜਾਂ ਮਨ ਦੀ ਵਜਦ ਦੀ ਦਸ਼ਾ ਤੋਂ ਬਿਨਾਂ ਨਹੀਂ ਹੋ ਸਕਿਆ ਕਰਦੀ, ਇਸ ਦੀ ਸੁੰਦਰਤਾ ਤੇ ਰਸ ਨੂੰ ਆਪੂੰ ਮਾਣ ਸਕਣ ਅਤੇ ਹੋਰਨਾਂ ਪ੍ਰਤੀ ਇਸ ਆਨੰਦ ਨੂੰ ਵੰਡਣ ਦੀ ਦਸ਼ਾ ਨੂੰ ਉਹੀ ਜਾਣਦੇ ਹੁੰਦੇ ਹਨ, ਜਿਨ੍ਹਾਂ ਈਸ਼ਵਰੀ ਭੇਦ ਪਾਇਆ ਹੁੰਦਾ ਹੈ ਬਾਣੀ ਅੰਦਰ ਫੁਰਮਾਨ ਹੈ :

ਤਿਸ ਰਸ ਆਇਆ ਜਿਨਿ ਭੇਦ ਲਹਿਆ

4) ਚਿੰਨ੍ਹਾਂ ਦੇ ਵਰਤਣ ਅੰਦਰ ਇਕ ਵੱਡਾ ਦੋਸ਼ ਵੀ ਹੈ । ਚਿੰਨ੍ਹ ਵਰਤਣ ਵਾਲੇ ਕਈ ਵਾਰ, ਜਿਸਦੇ ਲਈ ਉਹ ਚਿੰਨ ਵਰਤੇ ਹੁੰਦੇ ਹਨ, ਉਸ ਨੂੰ ਭੁੱਲ ਭੁਲਾ ਜਾਂਦੇ ਹਨ ਅਤੇ ਚਿੰਨ੍ਹਾਂ ਦੇ ਹੀ ਉਪਾਸ਼ਕ ਹੋ ਜਾਂਦੇ ਹਨ । ਸੂਰਜ ਭਗਵਾਨ, ਇੰਦਰ ਦੇਵਤਾ ਸ਼ਿਵਲਿੰਗ ਆਦਿ ਅਜਿਹੀ ਚਿੰਨ੍ਹ ਪੂਜਾ ਦੇ ਹੀ ਉਦਾਹਰਣ ਹਨ । ਗੁਰਬਾਣੀ ਅੰਦਰ- 'ਕਰੀ ਪਾਕਸਾਲ ਸੋਚ ਪਵਿਤਰਾ ਹੁਣ ਲਾਵਹੁ ਭੋਗ ਹਰਿ ਰਾਇ ਦੀ ਬਿੰਬ ਸ਼ਬਦਾਵਲੀ ਤੋਂ ਗੁਰੂ ਗ੍ਰੰਥ ਸਾਹਿਬ ਨੂੰ ਦੁੱਧ ਚਾਹ ਆਦਿ ਦੇ ਭੋਗ ਲਵਾਉਣ ਦੀ ਪੰਰਪਾਟੀ ਚਿੰਨ੍ਹ ਦੀ ਵਰਤੋਂ ਦੇ ਅਜੇਹੇ ਦੋਸ਼ ਦੀ ਹੀ ਮਿਸਾਲ ਹੈ ।

ਚਿੰਨ੍ਹ ਨੂੰ ਮੋਟੇ ਤੌਰ ਤੇ ਦੋ ਸ਼੍ਰੇਣੀਆਂ ਅੰਦਰ ਵੰਡਿਆ ਜਾ ਸਕਦਾ ਹੈ ।

1) ਪਹਿਲਾ ਹੈ ਰੂਪ-ਚਿੰਨ੍ਹ ਅਥਵਾ ਉਸ ਹੋਂਦ ਨੂੰ ਵਖੋ ਵਖ ਰੂਪਾਂ ਦਵਾਰਾ ਨਿਸਚੇ ਕਰਨਾ ਤੇ ਪ੍ਰਗਟ ਕਰਨਾ । ਅਜਿਹੇ ਚਿੰਨ੍ਹਾਂ ਦਾ ਭੰਡਾਰ ਹਿੰਦੂ ਮਿਥਿਹਾਸ ਵਿਚ ਮਿਲਦਾ ਹੈ । ਬ੍ਰਹਮਾਂ ਵਿਸ਼ਨੂੰ ਸ਼ਿਵ ਨਰ ਸਿੰਘ ਦੁਰਗਾ ਆਦਿ ਰੂਪ ਚਿੰਨ੍ਹ ਹਨ ਉਸ ਬਹੁਗੁਣੀ ਹੋਂਦ ਦੇ, ਜਿੰਨ੍ਹਾਂ ਨੂੰ ਮੂਰਤੀ ਰੂਪਅੰਦਰ ਚਿਤਰਿਆ ਹੋਇਆ ਵੇਖਣ ਵਿਚ ਆਉਂਦਾ ਹੈ । ਇਸ ਪ੍ਰਕਾਰ ਦੇ ਚਿੰਨ੍ਹ ਰੱਬ ਦੀ ਮੂਰਤੀ ਤੇ ਬੁੱਤ ਪੂਜਾ ਦੇ ਜਨਮ ਦਾਤਾ ਹਨ । ਬਲਕਿ ਇਕੋ ਰੱਬ ਨੂੰ ਵਖੋ ਵਖ ਰੂਪ ਚਿੰਨ੍ਹ ਦੇਣ ਦਾ ਨਤੀਜਾ ਕਈ ਅੰਨ੍ਹਿਆਂ ਦੇ ਇਕੋ ਹਾਥੀ ਦੇ ਵਖੋ ਵਖ ਅੰਗਾਂ ਨੂੰ ਟੋਹਣ ਤੋਂ ਹਾਥੀ ਦੇ ਅੱਡ ਅੱਡ ਸਰੂਪ ਨਿਰੂਪਣ ਵਾਂਗ ਇਹ ਹੋਇਆ ਕਿ ਇਕੋ ਰੱਬ ਦੇ ਕਈ ਰੱਬ ਬਣ

ਗਏ ਤੇ ਰੱਬ ਦੀ ਏਕਤਾ ਅਨੇਕਤਾ ਵਿਚ ਵਟ ਗਈ, ਜਿਸ ਤੋਂ ਬਹੁਦੇਵ ਪੂਜਾ ਅਰੰਭ ਹੋ ਗਈ। ਭਾਰਤੀ ਹਿੰਦੂ ਵਿਚਾਰ ਧਾਰਾ ਇਸਦੀ ਸਾਰਿਆਂ ਤੋਂ ਵਡੀ ਅਨੁਆਈ ਹੈ, ਇਸੇ ਤਰ੍ਹਾਂ ਜ਼ਰਤੁਸਤ ਵਿਚਾਰ ਦੇ ਅਨੁਆਈ ਜਿਨ੍ਹਾਂ ਨੇ ਉਸ ਹੋਂਦ ਨੂੰ ਅਗਨੀ ਦੇ ਚਿੰਨ੍ਹ ਅੰਦਰ ਨਿਰੂਪਣ ਹੁੰਦਾ ਤਕਿਆ, ਆਤਿਸ਼ ਪ੍ਰਸਤ ਅਥਵਾ ਅਗਨੀ ਪੂਜ ਹੋ ਗਏ।

ਬਲਕਿ ਬਹੁਤ ਪੁਰਾਤਨਕਾਲ ਵਿਚ ਹਰ ਸ਼ਕਤੀ ਸ਼ਾਲੀ ਹੋਂਦ ਨੂੰ ਰੱਬ ਜਾਣ ਕੇ ਪੂਜਿਆ ਜਾਂਦਾ ਸੀ। ਤੂਫਾਨ, ਦਰਿਆ, ਸਮੁੰਦਰ, ਪਹਾੜ ਚੰਦ ਸੂਰਜ ਸਰਪ ਆਦਿਕ ਪ੍ਰਗਟ ਚਿੰਨ੍ਹ ਸਨ ਇਕੋ ਸਮਰੱਥ ਹੋਂਦ ਦੇ, ਪਰ ਇਨ੍ਹਾਂ ਸਭ ਨੂੰ ਅਥਾਹ ਸ਼ਕਤੀ ਦਾ ਮਾਲਕ ਸਮਝਿਆ ਜਾਣ ਲੱਗ ਗਿਆ ਅਤੇ ਇਨ੍ਹਾਂ ਦੀ ਵੀ ਪੂਜਾ ਹੋਣ ਲਗ ਪਈ। ਅਜ ਵੀ ਚੰਦ ਸੂਰਜ ਦੇ ਨਾਵਾਂ ਨਾਲ ਦੇਵਤਾ ਸ਼ਬਦ ਵਰਤਣ ਦਾ ਅਤੇ ਗੁੱਗਾ ਪੂਜਾ ਦਾ ਰਿਵਾਜ ਪ੍ਰਚਲਤ ਹੈ।

2) ਇਸ ਸ਼ਕਤੀ ਸ਼ਾਲੀ ਹੋਂਦ ਨੂੰ ਸਮਝਣ ਅਤੇ ਪ੍ਰਗਟ ਕਰਨ ਦਾ ਦੂਜਾ ਸਾਧਨ ਸ਼ਬਦ-ਚਿੰਨ੍ਹਾਂ ਦੀ ਵਰਤੋਂ ਹੈ। ਸ਼ਬਦ ਚਿੰਨ੍ਹਾਂ ਤੋਂ ਭਾਵ ਉਸ ਹੋਂਦ ਲਈ ਅਜਿਹੇ ਸ਼ਬਦਾਂ ਦਾ ਵਰਤਣਾ ਹੈ, ਜੋ ਉਸ ਦੇ ਕਿਸੇ ਇਕ ਜਾ ਵਧੇਰੇ ਗੁਣਾਂ ਦੀ ਤੁਲਨਾ ਰਖਦੇ ਹੋਣ। ਮਿਸਾਲ ਦੇ ਤੌਰ 'ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀ ਪ੍ਰਤਿਪਾਲਕਾ' ਕਹਿਣ ਦੇ ਅਰਥ ਇਹ ਹੋਣਗੇ ਕਿ 'ਹਰਿ ਜੀ' ਅਰਥਾਤ ਉਹ ਹੋਂਦ ਮਾਤਾ ਤੇ ਪਿਤਾ ਦੇ ਗੁਣਾ ਵਾਲੀ ਹੈ। ਮਾਤਾ ਤੇ ਪਿਤਾ ਸ਼ਬਦ ਚਿੰਨ੍ਹ ਹਨ ਉਸ ਅਥਾਹ ਤੇ ਅਸੀਮ ਹੋਂਦ ਦੇ। ਇਉਂ ਹੀ 'ਗੁਰ ਸਾਗਰਰਤਨੀ ਭਰਪੂਰੇ' ਵਿਚ ਉਸਨੂੰ ਸਾਗਰ ਦੀ ਤੁਲਨਾ ਦਿਤੀ ਹੈ। 'ਤੂ ਦਰੀਆਉ ਸਭ ਤੁਝਹੀ ਮਾਹਿ' ਵਿਚ ਦਰੀਆਉ ਵੀ ਉਸੇ ਹੀ ਹੋਂਦ ਲਈ ਵਰਤਿਆ ਹੈ। ਵਾਸਤਵ ਵਿਚ ਉਹ ਨਾ ਸਾਗਰ ਹੈ ਨਾਂ ਦਰਿਆ। ਪਰ ਇਹ ਉਸਦੇ ਚਿੰਨ੍ਹ ਨਾਮ ਹਨ ਜੋ ਉਸਦੀ ਵਡਿ-ਆਈ ਪ੍ਰਗਟਾਂਦੇ ਹਨ। ਇਸੇ ਤਰ੍ਹਾਂ 'ਸੋ ਪਾਤਸ਼ਾਹ ਸਾਹ ਪਾਤ ਸਾਹਿਬ' ਜਾਂ 'ਨਾਨਕ ਕਾ ਪਾਤਸ਼ਾਹ ਦਿਸੈ ਜਾਹਿਰਾ' ਵਿਚ ਪਾਤਸ਼ਾਹ ਸ਼ਬਦ ਚਿੰਨ੍ਹ ਹੈ ਉਸ ਹੋਂਦ ਦਾ। ਅਨੇਕਾਂ ਹੋਰ ਸ਼ਬਦ ਜੋ ਸਾਡੇ ਬੋਲ ਚਾਲ ਅੰਦਰ ਵਡਾ ਸਾਧਾਰਨ ਥਾਂ ਰਖਦੇ ਹਨ, ਪਤੀ ਮਾਲਕ, ਸ਼ਾਹ, ਚੰਦ, ਸੂਰਜ, ਗਿਰਵਰ (ਬੱਦਲ), ਦੀਵਾ, ਕਮਲ ਟੋਹਣੀ (ਅੰਨੇ ਦੀ ਡੰਗੋਰੀ) ਬਤੌਰ ਚਿੰਨ੍ਹ ਉਸ ਮਹਾਨ ਹਸਤੀ ਲਈ ਵਰਤੇ ਹਨ

ਬਲਕਿ ਈਸ਼ਰ, ਗੋਰਖ ਪਾਰਬਤੀ ਆਦਿ ਮਿਥਿਹਾਸਕ ਸ਼ਬਦਾਂ ਦੀ ਵਰਤੋਂ ਵੀ ਚਿੰਨ੍ਹਾਂ ਦੇ ਤੌਰ ਤੇ ਹੀ ਕੀਤੀ ਹੈ :

'ਗੁਰ ਈਸਰ ਗੁਰ ਗੋਰਖ ਬਰਮਾ ਗੁਰ ਪਾਰਬਤੀ ਮਾਈ'

ਈਸ਼ਵਰੀ ਹੋਂਦ ਬਾਰੇ ਰੂਪ ਚਿੰਨ੍ਹਾਂ ਦੇ ਪ੍ਰੇਮੀ ਦਾ ਝੁਕਾਉ ਕੁਦਰਤੀ ਤੌਰ ਤੇ ਮੂਰਤੀ ਜਾਂ ਬੁੱਤ ਪੂਜਾ ਵੱਲ ਹੋਵੇਗਾ, ਪ੍ਰੰਤੂ ਸ਼ਬਦ ਚਿੰਨ੍ਹ ਵਰਤਣ ਵਾਲਾ ਗੁਣ ਪੂਜ ਹੋਵੇਗਾ। ਗੁਣ ਪੂਜ ਆਪਣੇ ਈਸ਼ਵਰ ਦੀ ਵਡਿਆਈ ਉਸ ਦੇ ਗੁਣ ਕਥ ਕੇ ਜਾਂ ਗਾ ਕੇ ਕਰੇਗਾ ਜੋ ਕੇਵਲ ਸ਼ਬਦਾਂ ਦਵਾਰਾ ਹੀ ਕੀਤਾ ਜਾ ਸਕਦਾ ਹੈ, ਜਿਸ ਦੇ ਲਈ ਸਬਦ ਚਿੰਨ੍ਹ ਵਰਤੇ ਜਾਣਗੇ। ਸਿੱਖ ਧਰਮ ਅਸਥਾਨਾਂ ਅੰਦਰ ਕੀਰਤਨ ਤੇ ਕਥਾ ਦਾ ਹੋਣਾ ਅਤੇ ਠਾਕਰਾਂ ਦੀ ਧੂਪ ਦੀਪ ਦਵਾਰਾ ਪੂਜਾ ਦਾ ਨਾ ਹੋਣਾ ਇਸ ਗੱਲ ਦੇ ਲਖਾਇਕ ਹਨ ਕਿ ਸਿੱਖੀ ਗੁਣ ਪੂਜਕਾਂ ਦਾ ਧਰਮ ਹੈ। ਇਸੇ ਲਈ ਗੁਰਦਵਾਰਿਆਂ ਅੰਦਰ ਗੁਰੂ ਮੂਰਤਾਂ ਦਾ ਰਖਣਾ ਤੇ ਇਨ੍ਹਾਂ ਅਗੇ ਫੁੱਲ ਭੇਟਾ ਕਰਨੇ ਜਾਂ ਸਿਹਰੇ ਆਦਿ ਲਟਕਾਣੇ ਵਰਜਤ ਹਨ, ਇਸਦੇ ਉਲਟ ਹਿੰਦੂ ਮੰਦਰਾਂ ਅੰਦਰ ਠਾਕਰਾ ਦੀਆਂ ਮੂਰਤਾਂ ਅਤੇ ਬੁੱਤਾਂ ਦੀ ਧੂਪ ਦੀਪ ਤੇ ਆਰਤੀ ਉਤਾਰਨੀ ਉਨ੍ਹਾਂ ਦਾ ਰੂਪ ਪੂਜਕ ਹੋਣਾ ਸਿਧ ਕਰਦਾ ਹੈ। ਹਿੰਦੂ ਧਰਮ ਤੇ ਸਿੱਖ ਧਰਮ ਵਿਚਾਲੇ ਇਕ ਵਡਾ ਅੰਤਰ ਇਹੋ ਹੈ ਕਿ ਸਿਖ ਈਸ਼ਵਰ ਦੀ ਅਰਾਧਨਾ ਕੇਵਲ ਉਸ ਦੇ ਗੁਣ ਗਾ ਕੇ ਜਾਂ ਬੋਲ ਕੇ ਕੇਵਲ ਸ਼ਬਦ ਚਿੰਨ੍ਹਾਂ ਦਵਾਰਾ ਕਰਦੇ ਹਨ, ਅਤੇ ਈਸ਼ਵਰ ਦੇ ਕਿਸੇ ਤਰ੍ਹਾਂ ਦੇ ਰੂਪ ਦੀ ਪੂਜਾ ਨਹੀਂ ਕਰਦੇ, ਬਲਕਿ ਈਸ਼ਵਰ ਦੇ ਕਿਸੇ ਰੂਪ ਰੰਗ ਦਾ ਹੋਣਾ ਹੀ ਸਵੀਕਾਰ ਨਹੀਂ ਕਰਦੇ। ਇਸ ਦੇ ਉਲਟ ਹਿੰਦੂ ਵੀਚਾਰ ਧਾਰਾ ਅੰਦਰ ਰੂਪ ਪੂਜਾ ਪ੍ਰਧਾਨ ਹੈ। ਉਹ ਈਸ਼ਵਰ ਦੇ ਕਿਸੇ ਪ੍ਰਕਾਰ ਦੇ ਕਲਪੇ ਹੋਏ ਬੁੱਤ ਨੂੰ ਫੁੱਲ ਭੇਟ ਕਰਨੇ, ਇਸ਼ਨਾਨ ਕਰਾਣਾ, ਤਿਲਕ ਲਗਾਣਾ, ਰੰਗ ਰੂਪ ਦੇਕੇ ਸੁੰਦਰ ਬਨਾਣਾ ਉਸ ਉਪਰ ਅਤਰ ਫੁਲੇਲ ਆਦਿ ਛਿੜਕਣਾ ਉਸਨੂੰ ਚੰਗੇ ਪਦਾ-ਰਥਾਂ ਦਾ ਭੋਗ ਲਵਾਉਣਾ ਅਰਾਧਨਾ ਜਾਂ ਪੂਜਾ ਦੇ ਵਿਸ਼ੇਸ਼ ਕਰਮ ਮੰਨਦੇ ਹਨ, ਇਸ ਤੋਂ ਇਲਾਵਾ ਈਸ਼ਵਰੀ ਵਡਿਆਈ ਵਿਚ ਗਾਏ ਜਾਂਦੇ ਭਜਨਾ ਵਿਚ ਵੀ ਉਸਦੇ ਸਰੂਪ ਦੀ ਵਡਿਆਈ ਹੀ ਗਾਈ ਜਾਂਦੀ ਹੈ-ਯਥਾ ਮੁਕਟ ਧਾਰੀ ਬੰਸਰੀ ਵਾਲਾ ਸ਼ਾਮ ਸ਼ਾਮ ਰੰਗਾ ਕ੍ਰਿਸ਼ਨ ਜੋ ਗੋਪੀਆਂ ਨਾਲ ਕਲੋਲ ਕਰਦਾ ਅਤੇ ਉਨ੍ਹਾਂ ਦਾ ਮੱਖਣ ਚੁਰਾ ਲੈ ਜਾਂਦਾ ਹੈ, ਜਾਂ ਕੁਸ਼ਲਿਆ ਰਾਣੀ ਦਾ ਸਪੁਤਰ ਤੇ ਸੀਆ ਪਤੀ ਰਾਮ,

ਤੇ ਨੂੰ ਦਾ ਨਿਰਗੁਣ ਤੇ ਸਰਗੁਣ ਪ੍ਰਭੂ ਦਾ ਸੰਕਲਪ (concept) ਵੀ ਅੰਤ ਰੂਪ। ਧਾਰੀ ਹੋਕੇ ਨਿਬੜਦਾ ਹੈ : 'ਹਿੰਦੂ ਸਾਤਾਂਰੀ ਸਾਲਾ ਹਨਿਦਰਤਨ ਰੂਪ ਅਪਾਰ' ਐਸੀ ਗੱਲ ਸਿੱਖ ਧਰਮ ਵਿਚ ਨਹੀਂ ਹੈ। ਸਿੱਖ ਦਾ ਸਰਗੁਣ ਪ੍ਰਭੂ ਦਾ ਸੰਕਲਪ ਭੀ ਅਕਾਲ, ਅਜੂਨੀ, ਅਰੂਪ ਬਲਕਿ ਅਨਾਮ ਦਾ ਹੈ, ਅਥਵਾ ਉਹ ਈਸ਼ਵਰ ਨੂੰ ਰੂਪ ਅਤੇ ਸ਼ਬਦਾਂ ਦੋਹਾਂ ਤੋਂ ਨਿਆਰਾ ਜਾਣਦਾ ਹੈ ਅਤੇ ਸ਼ਬਦ ਚਿੰਨ੍ਹਾਂ ਦੀ ਵਰਤੋਂ ਵੀ ਉਨ੍ਹਾਂ ਨੂੰ ਸ਼ਮਝਣ ਮਾਤਰ ਹੀ ਕਰਦਾ ਹੈ। ਉਹ ਨਿਰੋਲ ਗੁਣ ਪੂਜਕ ਹੈ, ਜਿਨ੍ਹਾਂ ਗੁਣਾਂ ਨੂੰ ਸਮਝਣ ਸਮਝਾਂਣ ਲਈ ਸਬਦ ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ :

> 'ਗੁਣ ਪੂਜਾ ਗਿਆਨ ਧਿਆਨੁ ਨਾਨਕ ਸਗਲ ਘਾਲ'

## ਚਿੰਨ ਵਰਤਣ ਦੀ ਲੋੜ ਕਿਉਂ ਪੈਂਦੀ ਹੈ

ਵਿਸ਼ੇਸ਼ ਮਨੁੱਖ ਜਿਨ੍ਹਾਂ ਦਾ ਅਨੁਭਵ ਵਧੇਰੇ ਜਾਗਿਆ ਹੁੰਦਾ ਹੈ ਅਤੇ ਜੋ ਰਬ ਨੂੰ ਨੇੜਿਉਂ ਹੋ ਕੇ ਵੇਖਦੇ ਹਨ ਉਹ ਆਪਣਾ ਅਨੁਭਵ ਦੂਜਿਆਂ ਨਾਲ ਸਾਂਝਾ (communicate) ਕਰਨ ਅਥਵਾ ਉਨ੍ਹਾਂ ਪ੍ਰਤੀ ਪ੍ਰਗਟਾਉਣ ਅਤੇ ਆਪਣੀ ਜਾਣ ਪਛਾਣ ਦਾ ਲਾਭ ਦੂਜ਼ਿਆਂ ਨੂੰ ਦੇਣ ਲਈ ਉਸ ਦੇ ਬਿਆਨ ਕਰਨ ਦੀ ਕੋਸ਼ਿਸ਼ ਕਰਦੇ ਹਨ, ਪਰ ਇੰਨ ਬਿੰਨ ਉਸਨੂੰ ਬਿਆਨ ਨਹੀਂ ਕਰ ਸਕਦੇ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ : 'ਜੇ ਹਉ ਜਾਣਾ ਆਖਾ ਨਾਹੀ ਕਹਿਣਾ ਕਥਨ ਨਾ ਜਾਈ' ਪਰ ਫਿਰ ਵੀ ਉਸਨੂੰ ਕਥਨ ਕਰਨ ਦੇ ਯਤਨ ਵਿਚ ਉਹ ਅਜਿਹੇ ਸ਼ਬਦ ਤੇ ਅਲੰਕਾਰ ਵਰਤਦੇ ਹਨ, ਜਿਨ੍ਹਾਂ ਰਾਹੀਂ ਲੋਕ ਉਸਨੂੰ ਸਮਝ ਸਕਣ। ਅਜਿਹੇ ਵਰਤੇ ਸ਼ਬਦ ਇਕ ਤਰ੍ਹਾਂ ਦਾ ਦ੍ਰਿਸ਼ਟਾਂਤ ਹੁੰਦਾ ਹੈ, ਜੋ ਰੱਬ ਤੇ ਮਨੁੱਖ ਦੇ ਉਸ ਨਾਲ ਸਬੰਧਾਂ ਦਾ ਪ੍ਰਤੀਕ ਹੁੰਦਾ ਹੈ, ਯਥਾ- 'ਤੂੰ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤ ਲਹਾ- 'ਜਹਿ ਜਹਿ ਦੇਖਾ ਤਹਿ ਤਹਿ ਤੂ ਹੈ ਤੁਝ ਤੇ ਨਿਕਸੀ ਫੂਟ ਮਰਾਂ,। ਦਰਿਆ ਦੇ ਵਿਸ਼ਾਲ ਪਾਟ ਵਿਚ ਮੱਛੀ ਦੀ ਜੋ ਹੈਸੀਅਤ ਹੈ (ਉਹ ਦਰਿਆ ਦਾ ਆਰਾ ਪਾਰ ਨਹੀਂ ਜਾਣ ਸ਼ਕਦੀ ਅਤੇ ਨਾਂ ਉਸ ਤੋਂ ਬਿਨਾਂ ਜੀਂਦੀ ਰਹਿ ਸਕਦੀ ਹੈ) ਉਹੋ ਹੈਸੀਅਤ ਮਨੁੱਖ ਦੀ ਈਸ਼ਵਰੀ ਹੋਂਦ ਦੇ ਸ਼ਾਹਮਣੇ ਹੈ। ਚਿੰਨ੍ਹਾਂ ਜਾਂ ਪ੍ਰਤੀਕਾਂ ਰਾਹੀਂ ਈਸ਼ਵਰ ਬਾਰੇ ਇਸ ਤਰ੍ਹਾ ਦਾ ਕਥਨ ਉਸ ਨੂੰ ਸਮਝਣ ਦਾ ਇਕ ਨਿਗੂਣਾ ਜਿਹਾ ਯਤਨ ਹੀ ਹੁੰਦਾ ਹੈ। ਇਹ ਕੁਝ ਕਹਿਕੇ ਵੀ ਉਸਦੀ ਹੋਂਦ ਜਿਉਂ ਦੀ ਤਿਉਂ ਮਨੁਖ ਦੀ ਸਮਝ ਤੋਂ ਪਰੇਖੀ ਤੇ ਵਿਸ਼ਮਯ ਦਸ਼ਾ

ਵਾਲੀ ਹੀ ਰਹਿੰਦੀ ਹੈ, ਚਿੰਨ੍ਹ ਉਸਦੀ ਵਿਆਖਿਆ ਹਰਗਿਜ਼ ਨਹੀਂ ਕਰਦਾ। ਇਸ ਤੋਂ ਉਸ ਅਲੱਖ ਹੋਂਦ ਦਾ ਕੇਵਲ ਉਤਨਾ ਕੁ ਪੱਖ ਸਾਹਮਣੇ ਆਉਂਦਾ ਹੈ ਜਿਤਨਾ ਦ੍ਰਿਸ਼ਟਾਂਤ ਨਾਲ ਸਬੰਧਤ ਹੁੰਦਾ ਹੈ, ਇਸ ਵਾਸਤੇ ਚਿੰਨ੍ਹਾਂ ਨੂੰ ਉਸ ਹੋਂਦ ਦੇ ਮਾਪਣ ਦਾ ਸਾਧਨ ਨਹੀਂ ਮਿਥਿਆ ਜਾ ਸਕਦਾ। ਇਹ ਕੇਵਲ ਅਧੂਰਾ ਅਤੇ ਨਿਰੋਲ ਕਿਆਸ ਉਪਰ ਆਧਾਰਤ ਉਸ ਦਾ ਬਿਆਨ ਹੀ ਅਖਵਾ ਸਕਦਾ ਹੈ।

ਧਰਮਾਂ ਦੇ ਖੇਤਰ ਅੰਦਰ ਚਿੰਨ੍ਹਾਂ ਦੇ ਮਹੱਤਵ ਨੂੰ ਕੇਵਲ ਰੱਬ ਦੀ ਹੋਂਦ ਦੇ ਕਥਨ ਤੇ ਹੀ ਸੀਮਤ ਨਹੀਂ ਕੀਤਾ ਜਾਂਦਾ, ਕਿਉਂਕਿ ਧਰਮਾਂ ਦੀ ਅਧਿਆਤਮਕਤਾ ਦਾ ਪੱਖ ਜੀਵਨ ਨਾਲੋਂ ਵੀ ਮਹਾਨ ਹੈ। ਆਤਮਾ ਦੀ ਹੋਂਦ ਅਤੇ ਇਸ ਅੰਦਰ ਲਗਾਤਾਰ (continuity) ਦਾ ਸੰਕਲਪ ਰੱਬ ਸਮਾਨ ਹੀ ਗੁੰਝਲਦਾਰ ਤੇ ਗੰਭੀਰ ਹੈ। ਆਵਾਗਵਣ ਦੇ ਚੱਕਰ, ਸਰੀਰ ਦੀ ਨਾਸਤਕਤਾ, ਚਿਤ੍ਰ ਗੁਪਤ੍ ਤੇ ਨਰਕ ਸੁਰਗ ਦੇ ਸੰਕਲਪ, ਕਰਮ ਕ੍ਰਿਤ ਤੇ ਭਾਗਾਂ ਦੀ ਉਧੇੜ ਬੁਣ ਤੇ ਸੰਸਾਰ ਦਾ ਛਾਇਆ ਸਰੂਪ-ਇਨ੍ਹਾਂ ਸਭ ਦੇ ਰਹੱਸ ਨੂੰ ਸਮਝਣ ਸਮਝਾਣ ਲਈ ਚਿੰਨ੍ਹਾਂ ਦੀ ਵਰਤੋਂ ਅੱਤ ਜ਼ਰੂਰੀ ਹੈ। ਇਹ ਸੰਸਾਰ ਇਕ ਮਹਾਨ ਲੰਬੇ ਮਾਰਗ ਦਾ ਜਿਸ ਦਾ ਮੁੱਢ ਪਾਂਦ ਕੋਈ ਨਹੀਂ, ਅਧ ਪੰਧ ਸਥਾਨ ਹੈ 'ਅਧ ਪੰਧ ਹੈ ਸੰਸਾਰੋਵਾ'। ਫਿਰ ਸੰਸਾਰ ਆਪਣੇ ਆਪ ਵਿਚ ਇਕ ਛੋਟਾ ਮਾਰਗ ਹੈ, ਜਿਸ ਦਾ ਸਫਰ ਕੱਟ ਹਰ ਕੋਈ ਵਡੇ ਮਾਰਗ ਦੇ ਰਾਹ ਪੈਂਦਾ ਹੈ:

'ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀਂ ਕੋਇ'

ਇਹੋ ਸੰਸਾਰ ਇਕ ਵਿਸ਼ਾਲ ਸਾਗਰ ਜਾਂ ਚੌੜੀ ਨਦੀ ਦੀ ਨਿਆਈਂ ਹੈ, ਜਿਸ ਨੂੰ ਨੀਯਤ ਜੀਵਨ ਸਮੇਂ ਅੰਦਰ ਮਨੁੱਖ ਨੇ ਪਾਰ ਕਰਨਾ ਹੈ। ਇਸ ਵਿਚ ਅਨੇਕ ਮੱਛ ਕੱਛ ਤੇ ਹੋਰ ਭਿਆਨਕ ਜੀਵ ਹਨ, ਕਿਤਨੇ ਹੀ ਤੂਫ਼ਾਨ ਤੇ ਝੱਖੜ ਮਨੁੱਖ ਦੀ ਡੋਲਦੀ ਹੋਈ ਬੇੜੀ ਨੂੰ, ਜਿਸ ਵਿਚ ਵੈਸੇ ਹੀ 'ਫੂਟੇ ਛੇਕ ਹਜ਼ਾਰ' ਹਨ, ਉਲਟਾਉਣ ਲੱਗ ਰਹੇ ਹਨ, ਅਜਿਹੀ ਹਾਲਤ ਵਿਚ ਮਨੁੱਖ ਦਾ ਇਕੋ ਸਹਾਰਾ ਸੁਜਾਣ ਖੇਵਟ (ਮਲਾਹ) ਗੁਰੂ ਹੈ ਜੋ ਇਸ ਜਰਜਰੀ ਹੋਈ ਬੇੜੀ ਨੂੰ ਪਾਰ ਲਿਜਾ ਸਕਦਾ ਹੈ। ਗੁਰੂ ਇਸ ਨੂੰ ਨਾਮ ਦੇ ਮਜ਼ਬੂਤ ਬੋਹਿਥ (ਜਹਾਜ਼) ਵਿਚ ਚੜ੍ਹਾ ਲੈ ਜਾਣ ਦੇ ਸਮਰੱਥ ਹੈ, ਜੋ ਮਨੁੱਖ ਖੇਵਟ ਗੁਰੂ ਦੇ ਆਸਰੇ ਨਾਮ ਬੋਹਿਥ ਵਿਚ ਬੈਠ ਜਾਂਦੇ ਹਨ, ਉਹ ਵਿਸ਼ਾਲ ਸਾਗਰ ਤੋਂ ਪਾਰ ਹੋ ਜਾਂਦੇ ਹਨ। ਉਨ੍ਹਾਂ ਨੂੰ

'ਝੱਖੜ ਵਾਉ ਨ ਡੋਲਈ ਪਰਬਤ ਮੇਰਾਨ' । ਇਸ ਸਾਰੀ ਵਾਰਤਾ ਅੰਦਰ ਵਰਤੇ ਚਿੰਨ੍ਹ ਸੰਸਾਰ ਅੰਦਰ ਮਨੁੱਖਾ ਜੀਵਨ ਦੇ ਸਫਰ ਤਹਿ ਕਰਨ ਦਾ ਸੋਹਣਾ ਸਪਸ਼ਟੀ ਕਰਨ ਹਨ। ਇਉਂ ਹੀ ਮਨੁੱਖ ਦੇ ਚੰਗੇ ਮੰਦੇ ਕੀਤੇ ਕੰਮਾਂ ਦਾ ਲੇਖਾ ਲਿਖਣ ਲਈ ਚਿਤਰਗੁਪਤ ਦਾ ਵਰਨਣ, ਜੋ ਵਾਸਤਵ ਵਿਚ ਮਨੁੱਖ ਦੇ ਕੀਤੇ ਕਰਮਾਂ ਦਾ ਹੀ ਚਿੰਨ੍ਹ ਨਾਮ ਹਨ,- 'ਚਿਤ੍ਰ ਗੁਪਤ ਕਰਮਹਿ ਜਾਨ' ਅਤੇ ਮੰਦੇ ਚੰਗੇ ਕੰਮਾਂ ਕਰਕੇ ਭੋਗੇ ਜਾਂਦੇ ਦੁਖਾਂ ਸੁਖਾਂ ਨੂੰ ਨਰਕ ਤੇ ਸਵਰਗ ਦੇ ਚਿੰਨ੍ਹਾਂ ਦਵਾਰਾ ਬਿਆਨ ਕਰਨਾਂ ਸੂਝ ਦੇ ਗ੍ਰਹਿਣ ਕਰਨ ਵਿਚ ਸਹਾਈ ਹੁੰਦਾ ਹੈ।

ਜੀਵਨ ਦੀ ਵਿਸ਼ਾਲ ਹੋਂਦ ਅੰਦਰ ਮਨੁੱਖਾ ਜੀਵਨ ਉਸਦਾ ਛੋਟਾ ਜਿਹਾ ਭਾਗ ਹੀ ਹੈ, ਜਿਸਤੋਂ ਪਹਿਲਾਂ ਤੇ ਪਿਛੋਂ ਵੀ ਜੀਵਨ ਇਕਸਾਰ ਤੁਰਦਾ ਪ੍ਰਤੀਤ ਹੁੰਦਾ ਹੈ, ਤਾਂ ਇਸ ਦੇ ਮੌਜੂਦਾ ਜੀਵਨ ਨੂੰ ਜੇਕਰ ਇਕ ਸੁਪਨੇ ਨਾਲ ਤੁਲਨਾ ਦਿਤੀ ਜਾਵੇ ਜੋ ਸੁਪਨਾ ਮਨੁੱਖ ਦੇ ਜਨਮ ਤੋਂ ਅਰੰਭ ਹੁੰਦਾ ਅਤੇ ਮੌਤ ਨਾਲ ਖਤਮ ਹੋ ਜਾਂਦਾ ਹੈ ਤਾਂ ਸੁਪਨਾ ਜੀਵਨ ਦਾ ਇਕ ਖੂਬਸੂਰਤ ਬਿੰਬ ਬਣ ਜਾਂਦਾ ਹੈ। ਇਸੇ ਲਈ ਅਧਿਆਤਮਕ ਰਚਨਾਵਾਂ ਅੰਦਰ ਆਮ ਤੌਰ, ਅਤੇ ਗੁਰਬਾਣੀ ਅੰਦਰ ਵੀ, ਇਸ ਨੂੰ 'ਸੁਪਨਾ ਜਿਉ'' ਕਹਿਕੇ ਹੀ ਬਿਆਨ ਕੀਤਾ ਹੈ। ਸੁਪਨੇ ਦਾ ਬਿੰਬ ਜੀਵਨ ਦੀ ਨਾਸਤਕਤਾ ਜਾਂ ਇਸ ਦਾ ਇਕ ਛਲਾਵਾ ਹੋਣਾ ਦਰਸਾਣ ਲਈ ਇਕ ਭਾਵਪੂਰਤ ਚਿੰਨ ਹੈ, ਜਿਵੇਂ ਇਕ ਸਾਧਾਰਨ ਮਨੁੱਖ ਸੁਪਨੇ ਅੰਦਰ ਬੇਅੰਤ ਧਨ ਪਦਾਰਥ ਰਾਜ ਭਾਗ ਦਾ ਮਾਲਕ ਬਣ ਜਾਂਦਾ ਹੈ, ਪ੍ਰੰਤੂ ਜਾਗ ਖੁਲ ਜਾਣ ਤੇ 'ਸੁਪਨੇ ਕਾ ਸੁਪਨਾ ਭਇਆ' ਹੁੰਦਾ ਅਤੇ ਸਾਰਾ ਧਨ ਪਦਾਰਥ ਇਕ ਖਿਨ ਵਿਚ ਹੀ ਅਲੋਪ ਹੋ ਜਾਂਦਾ ਹੈ। ਦੁਨੀਆਂ ਦਾਰੀ (temporal) ਜੀਵਨ ਅੰਦਰ ਇਕਠਾ ਕੀਤੇ ਮਾਇਕ ਧਨ ਦੀ ਅੰਤ ਇਹੋ ਦਸ਼ਾ ਹੈ।

ਇਕੋ ਸ਼ਬਦ ਚਿੰਨ੍ਹ ਰੂਪ ਵਿਚ ਕਈ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ, ਮਿਸਾਲ ਵਜੋਂ ਇਹੋ ਸ਼ਬਦ ,ਧਨ' ਬਤੌਰ ਚਿੰਨ੍ਹ ਵਰਤਿਆ ਜਾ ਕੇ ਕਦੀ ਨਾਂ ਨਾਸ਼ ਹੋਣ ਵਾਲਾ ਅਮੋਲ ਪਦਾਰਥ ਵੀ ਬਣ ਜਾਂਦਾ ਹੈ ਜੋ

'ਅਗਨੀ ਪਾਣੀ ਤਸਕਰੋ ਜਮਦੂਤੇ ਕਿਸੇ ਕਾ ਗਵਾਇਆ ਨ ਜਾਈ

ਇਸ ਧਨ ਨੂੰ ਇਕੱਠਾ ਕਰਨ ਉਤੇ ਅਤੇ ਇਸਦੇ ਭੰਡਾਰ ਭਰਨ ਦੀ ਸੂਚਨਾ ਇਉਂ ਦਿਤੀ ਹੈ :—

'ਹਰਿ ਧਨ ਸੰਚੀਐ ਭਾਈ,' ਪੁਨਾ- 'ਹਰਿ ਧਨ ਕੋ ਭਰ ਲੇਹੁ ਭੰਡਾਰ
ਬਲਕਿ ਮਨੁੱਖ ਦੇ ਇਸ ਦੁਨੀਆਂ ਤੇ ਆਉਣ ਦਾ ਤਾਤਪਰਜ ਹੀ ਅਜਿਹਾ ਵਣਜ ਕਰਨਾ ਦਸਿਆ ਹੈ, ਜਿਸਦੇ ਕਰਨ ਨਾਲ ਇਹ ਧਨ ਇਕੱਠਾ ਹੋ ਸਕੇ ਕਿਉਂਕਿ ਮਨੁੱਖ ਦੇ ਇਸ ਸੰਸਾਰ ਨੂੰ ਛੱਡਣ ਤੇ ਇਹੋ ਧਨ ਹੀ ਮਨੁੱਖ ਦੇ ਨਾਲ ਜਾਏਗਾ।

'ਵਣਜ ਕਰਹੁ ਵਣਜਾਰਿਹੋ ਵਖਰ ਲੇਹੁ ਸਮਾਲ ।
ਤੈਸੀ ਵਸਤ ਵਿਸਾਹੀਐ ਜੈਸੀ ਨਿਬਹੈ ਨਾਲ ।'

ਪਰ ਇਸ ਦੇ ਨਾਲ ਹੀ ਮਨੁੱਖ ਨੂੰ ਇਹ ਕਹਿ ਕੇ ਸੁਚੇਤ ਵੀ ਕੀਤਾ ਹੈ ਕਿ ਇਸ ਸਰੀਰ ਰੂਪੀ ਨਗਰੀ ਅੰਦਰ ਜਿਥੇ ਰਹਿੰਦਿਆਂ ਇਹ ਧਨ ਇਕੱਠਾ ਕਰਨਾ ਹੈ, ਕਾਮ ਆਦਿਕ ਪੰਜ ਚੋਰ ਵੀ ਨਾਲ ਹੀ ਵਸਦੇ ਹਨ ਜੋ ਨਾਮ ਤਥਾ ਨੇਕੀ ਦੇ ਧਨ ਨੂੰ ਚੁਰਾ ਲੈਣ ਲਈ ਸਦਾ ਤਤਪਰ ਰਹਿੰਦੇ ਹਨ ਅਤੇ ਵਰਜੇ ਜਾਣ ਦੀ ਵੀ ਪ੍ਰਵਾਹ ਨਹੀਂ ਕਰਦੇ ।

'ਏਕ ਨਗਰ ਪੰਚ ਚੋਰ ਬਸੀਅਲੇ ਵਰਜਤ ਚੋਰੀ ਧਾਵੈ'

ਪਰ ਜੇਕਰ ਘਰ ਵਾਲੇ ਹੁਸ਼ੀਆਰ ਹੋਣ ਤੇ ਖੜਕਾ ਦੜਕਾ ਹੁੰਦਾ ਰਹੇ ਤਾਂ ਉਸ ਘਰ ਨੂੰ ਚੋਰ ਨਹੀਂ, ਲਗਦੇ ਇਵੇਂ ਹੀ ਨਾਮ ਧਨ ਨੂੰ ਕਾਮ ਆਦਿਕ ਚੋਰ ਨਹੀਂ ਲੁੱਟ ਸਕਦੇ ਜੇਕਰ ਮਨ ਉਪਰ ਸ਼ਬਦ ਦੀ ਚੋਟ ਪੈਂਦੀ ਰਹੇ ਅਤੇ ਅੰਦਰੇ ਅੰਦਰ ਨਾਮ ਧੁਨੀ ਚਲਦੀ ਰਹੇ ।

'ਤਸਕਰ ਚੋਰੁ ਨ ਲਾਗੈ ਤਾਕੋ ਧੁਨਿ ਉਪਜੈ ਸ਼ਬਦਿ ਜਗਾਇਆ'

(ਮਾਰੂ ਮਹਲਾ ੧)

ਇਸ ਸਾਰੀ ਵਿਚਾਰ ਅੰਦਰ 'ਧਨ' ਸ਼ਬਦ ਨੂੰ ਨਾਮ ਦੇ ਚਿੰਨ੍ਹ ਦੇ ਤੌਰ ਤੇ ਵਰਤ ਕੇ ਇਕ ਉਚ ਕੋਟੀ ਦਾ ਵਿਚਾਰ ਵਡੀ ਖ਼ੂਬਸੂਰਤੀ ਨਾਲ ਦਰਸਾਇਆ ਹੈ। ਇਸ ਤਰ੍ਹਾਂ ਧਰਮਾਂ ਦੇ ਖੇਤਰ ਅੰਦਰ ਸਾਧਾਰਨ ਸ਼ਬਦ ਬਤੌਰ ਚਿੰਨ੍ਹ ਵਰਤੇ ਜਾ ਕੇ ਵਡੇ ਗੰਭੀਰ ਤੇ ਗੁੰਝਲਦਾਰ ਵਿਚਾਰਾਂ ਨੂੰ ਅਤੀ ਸਹਿਲ ਤੇ ਦਿਲਚਸਪ ਬਣਾ ਦਿੰਦੇ ਹਨ। ਗੁਰਬਾਣੀ ਤੇ ਹੋਰ ਅਧਿਆਤਮਕ ਰਚਨਾਵਾਂ ਅੰਦਰ ਭਗਤੀ ਭਾਵਨਾ ਦਾ ਆਦਰਸ਼ਕ ਰੂਪ ਦਰਸਾਉਨ ਲਈ ਮਛਲੀ ਅਤੇ ਨੀਰ, ਚਕੋਰ ਅਤੇ ਚੰਦ, ਮੋਰ ਅਤੇ ਬੱਦਲ, ਪਪੀਹਾ ਅਤੇ ਸਵਾਂਤੀ ਬੂੰਦ, ਕੋਇਲ ਅਤੇ ਅੰਬ, ਪਤੰਗਾ ਅਤੇ

ਲਾਟ, ਮਾਂ ਪੁੱਤਰ, ਇਸਤ੍ਰੀ ਪਤੀ ਆਦਿਕ ਅਨੇਕ ਜੋੜ ਬਤੌਰ ਪਿਆਰ ਦੇ ਪ੍ਰਤੀਕ ਜਾਂ ਚਿੰਨ੍ਹ ਵਰਤਕੇ ਭਗਤੀ ਰਸ ਨੂੰ ਪ੍ਰਗਟਾਇਆ ਹੈ, ਜਿਸਤੋਂ ਧਰਮਾਂ ਅੰਦਰ ਚਿੰਨ੍ਹਾਂ ਦੀ ਵਰਤੋਂ ਤੇ ਮਹੱਤਤਾ ਦ੍ਰਿੜ ਹੁੰਦੀ ਹੈ ।

ਧਾਰਮਿਕ ਸਚਾਈਆਂ ਸਾਰੇ ਧਰਮਾਂ ਅੰਦਰ ਲਗਭਗ ਇਕ ਸਾਮਾਨ ਹੁੰਦੀਆਂ ਹਨ ਅਤੇ ਕਿਸੇ ਨਵੇਂ ਧਰਮ ਦੀ ਲੋੜ ਕੇਵਲ ਉਸ ਸਮੇਂ ਪੈਂਦੀ ਹੈ ਜਦੋਂ ਪਹਿਲੋਂ ਪ੍ਰਚਾਰੇ ਧਰਮਾਂ ਅੰਦਰ ਊਣਤਾਂਈਆਂ ਆ ਜਾਣ ਅਤੇ ਉਹ ਅਸਲੀਅਤ ਨੂੰ ਛੱਡ ਕੇ ਵਿਖਾਵੇ ਦੇ ਰਸਮੀ ਧਰਮ ਬਣ ਜਾਣ । ਆਮ ਤੌਰ ਐਸੀ ਗਿਰਾਵਟ ਦਾ ਕਾਰਨ ਉਹੋ ਚਿੰਨ੍ਹ ਜਾਂ ਬਿੰਬ ਹੁੰਦੇ ਹਨ, ਜੋ ਪਹਿਲੋਂ ਭਾਵੇਂ ਅਸਲ ਦੇ ਸਪਸ਼ਟੀਕਰਨ ਲਈ ਵਰਤੇ ਗਏ ਸਨ, ਪ੍ਰੰਤੂ ਸਮਾਂ ਪਾ ਕੇ ਲੋਕਾਂ ਨੇ ਅਸਲ ਨੂੰ ਭੁੱਲ ਭੁਲਾ ਕੇ ਚਿਨ੍ਹ ਨੂੰ ਹੀ ਅਸਲ ਜਾਣ ਲਿਆ ਹੁੰਦਾ ਹੈ। ਹਰ ਨਵਾਂ ਆਇਆ ਧਰਮ ਸੱਚ ਨੂੰ ਮੁੜ ਉਜਾਗਰ ਕਰਨ ਦੇ ਜਤਨ ਵੱਲ ਲਗਦਾ ਹੈ ਅਤੇ ਅਜਿਹਾ ਕਰਨ ਵਾਲੇ ਸਾਰੇ ਮਨੁੱਖ ਇਸ ਯਤਨ ਲਈ ਜਥੇਬੰਦ ਹੁੰਦੇ ਹਨ ਜਿਸ ਜਥੇਬੰਦੀ ਦੀ ਕਾਇਮੀ ਹਿਤ ਕੋਈ ਵਿਧਾਨ, ਕੁਝ ਨਿਯਮ, ਕੁਝ ਨਿਸ਼ਾਨ (insignia) ਅੰਕੇ ਜਾਂਦੇ ਹਨ ਅਤੇ ਅਜਿਹੇ ਨਿਯਮਾਂ ਤੇ ਨਿਸ਼ਾਨਾਂ ਜਾਂ ਚਿੰਨ੍ਹਾਂ ਅਧੀਨ ਉਹ ਨਵੀਂ ਧਾਰਮਿਕ ਜਥੇਬੰਦੀ ਖੜੀ ਹੋ ਜਾਂਦੀ ਹੈ ।

ਇਸ ਤਰ੍ਹਾਂ ਧਰਮਾਂ ਅੰਦਰ ਚਿੰਨ੍ਹਾਂ ਦਾ ਮਹੱਤਵ ਫਿਰ ਉਜਾਗਰ ਹੋਣ ਲਗਦਾ ਹੈ । ਨਵੇਂ ਉਗਮੇਂ ਧਰਮਾਂ ਦੇ ਅਨੁਆਈ ਆਪੇ ਵਿਚ ਨੇੜਤਾ ਬਨਾਉਣ ਲਈ ਹੋਰ ਧਰਮਾਂ ਵਾਲਿਆਂ ਤੋਂ ਨਿਆਰੇ ਪ੍ਰਤੀਤ ਕਰਦੇ ਅਤੇ ਇਕ ਵਖਰੀ ਸ਼੍ਰੇਣੀ ਕੌਮ ਜਾਂ ਨੈਸ਼ਨੈਲਿਟੀ ਦਾ ਰੂਪ ਲੈ ਲੈਂਦੇ ਹਨ । ਸਮੁੱਚੇ ਤੌਰ ਤੇ ਧਰਮਾਂ ਦਾ ਨਿਆਰਾ ਪਣ, ਧਰਮ ਮੰਦਰਾਂ ਦੀ ਬਣਤਰ (architecture) ਉਨ੍ਹਾਂ ਦੀਆਂ ਵਖ ਵਖ ਰਸਮਾਂ ਰੀਤਾਂ ਮਰਯਾਦਾ ਅਤੇ ਤਿਉਹਾਰ ਤੋਂ ਉਘੜਦਾ ਹੈ। ਅਸੀਂ ਵੇਖਦੇ ਹਾਂ ਕਿ ਈਸਾਈਆਂ ਦੇ ਗਿਰਜਿਆਂ. ਮੁਸਲਮਾਨਾਂ ਦੀਆਂ ਮਸਜਿਦਾ, ਹਿੰਦੂਆਂ ਦੇ ਮੰਦਰਾਂ ਅਤੇ ਸਿੱਖਾਂ ਦੇ ਗੁਰਦੁਆਰਿਆ ਦੀ ਬਣਤਰ ਹੀ ਹਰ ਧਰਮ ਦਾ ਆਪੋ ਆਪਣਾ ਚਿੰਨ੍ਹ ਹੈ । ਹਰ ਇਕ ਦਾ ਆਰਕੀਟੈਕਚਰ ਹੀ ਸੰਕੇਤ ਦਿੰਦਾ ਹੈ ਕਿ ਇਹ ਕਿਸ ਧਰਮ ਵਾਲਿਆਂ ਦਾ ਅਸਥਾਨ ਹੈ ਅਤੇ ਇਸ ਦੇ ਧਰਮ ਦੀ ਮਰਿਆਦਾ ਕੀ ਹੈ । ਇਹੋ ਗੱਲ ਹਰ ਧਰਮ ਦੀਆਂ ਰਸਮਾਂ, ਰੀਤਾਂ, ਤਿਉਹਾਰਾਂ ਬਲਕਿ ਹਰ ਇਕ ਦੀ ਧਰਮ ਭਾਸ਼ਾ ਬਾਰੇ ਵੀ ਦਰੁਸਤ ਹੈ । ਅਜ ਦੇ ਜ਼ਮਾਨੇ ਵਿਚ ਭਾਵੇਂ ਧਰਮ ਗ੍ਰੰਥਾਂ

ਦੇ ਤਰਜਮੇ ਗ਼ੈਰ ਬੋਲੀਆਂ ਵਿਚ ਵੀ ਆਮ ਕੀਤੇ ਗਏ ਹੋਏ ਹਨ, ਪ੍ਰੰਤੂ ਜੋ ਵਡਿਆਈ ਅਰਬੀ ਵਿਚ ਪੜ੍ਹੀ ਜਾਂਦੀ ਕੁਰਾਨ ਦੀਆਂ ਆਇਤਾਂ, ਸੰਸਕ੍ਰਿਤ ਵਿਚ ਵੇਦ ਮੰਤਰਾਂ ਜਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਸਲ ਗੁਰ ਸਬਦਾਂ ਦੀ ਹੈ, ਉਹ ਅਣ ਭਾਸ਼ਾਵਾਂ ਵਿਚ ਇਨ੍ਹਾਂ ਤੋਂ ਹੋਏ ਉਲਥਿਆਂ ਦੀ ਨਹੀਂ, ਇਸੇ ਤਰ੍ਹਾਂ ਹੀ ਧਰਮ ਮੰਦਰਾਂ ਦੀ ਬਣਤਰ, ਧਾਰਮਕ ਰਹੁਰੀਤਾਂ ਤੇ ਧਾਰਮਕ ਗ੍ਰੰਥ ਵਡੇ ਮਹੱਤਵ ਪੂਰਨ ਚਿੰਨ੍ਹ ਹਨ ਆਪੋ ਆਪ ਧਰਮਾਂ ਦੇ, ਜਿਨ੍ਹਾਂ ਰਾਹੀਂ ਧਰਮ ਉਜਾਗਰ ਹੁੰਦੇ ਹਨ। ਧਰਮਾਂ ਦੀਆਂ ਆਪੋ ਆਪ ਰਸਮਾਂ ਰੀਤਾਂ (Rituals) ਨੂੰ ਧਰਮਾਂ ਦੇ ਵਡੇ ਭਾਵ ਪੂਰਤ ਚਿੰਨ੍ਹ ਦਰਸਾਂਦਾ ਹੋਇਆ Winston L. King ਆਪਣੀ ਪੁਸਤਕ 'Introduction to Religion' ਵਿਚ ਲਿਖਦਾ ਹੈ: 'They (Rituals) are the most symbolic of all symbolic language... ritual binds the community together as nothing else does. Its celebration makes the individual vividly aware of his membership in a particular community of faith especially when his community is only one among several communities or is a minority within a large cultural community. Ritual is a 'secret' password or brotherhood symbol by which one fellow believer knows another and celebrates with him their fellowship. ਅਰਥਾਤ ਚਿੰਨ੍ਹਾਂ ਦੇ ਖੇਤਰ ਅੰਦਰ ਰੀਤ ਸਭ ਤੋਂ ਵਧੇਰੇ ਭਾਵ ਪੂਰਤ ਚਿੰਨ੍ਹ ਹੈ। ਕਿਸੇ ਕੌਮ ਨੂੰ ਹੋਰ ਕੋਈ ਗੱਲ ਆਪੋ ਵਿਚ ਏਨਾਂ ਨਹੀਂ ਗੱਠ ਸਕਦੀ ਜਿਤਨਾ ਸਾਂਝੀ ਰੀਤੀ। ਅਜਿਹੀ ਰੀਤ ਦੇ ਮਨਾਉਣ ਨਾਲ ਸਬੰਧਤ ਮਨੁੱਖ ਦੇ ਹਿਰਦੇ ਅੰਦਰ ਉਸਦੇ ਵਿਸ਼ੇਸ਼ ਧਾਰਮਕ ਦੇ ਮੈਂਬਰ ਹੋਣ ਦੀ ਅਨਭਵਤਾ ਨੂੰ ਡੂੰਘੇਰੀ ਹੁੰਦੀ ਹੈ, ਖਾਸ ਕਰ ਜਦੋ ਉਸ ਸ਼੍ਰੇਣੀ ਜਿਹੀਆਂ ਹੋਰ ਕਈ ਸ਼੍ਰੇਣੀਆਂ ਉਥੇ ਰਹਿੰਦੀਆਂ ਹੋਣ, ਜਾਂ ਉਹ ਸ਼੍ਰੇਣੀ ਉਸ ਜਿਹੀ ਕਲਚਰ ਵਾਲੇ ਵਡੇ ਸਮਾਜ ਵਿਚ ਇਕ ਘਟ ਗਿਣਤੀ ਕੌਮ ਦਾ ਦਰਜਾ ਰੱਖਦੀ ਹੋਵੇ। ਰੀਤ ਕਿਸੇ ਭਾਈਚਾਰੇ ਦੀ ਸਾਂਝ ਜਣਾਉਣ ਵਾਲਾ ਚਿੰਨ੍ਹ ਜਾਂ ਆਪੋ ਵਿਚ ਦੀ ਪਛਾਣ ਦੇਣ ਵਾਲਾ ਐਸਾ ਗੁਪਤ ਸ਼ਬਦ ਹੈ, ਜਿਸ ਰਾਹੀਂ ਇਕ ਸ਼੍ਰੇਣੀਦੇ ਬੰਦਿਆਂ ਦੀ ਆਪੋ ਵਿਚ ਦੀ ਸਾਂਝ ਬਣਦੀ ਅਤੇ ਉਹ ਇਕ ਦੂਜੇ ਦੇ

ਨੇੜੇ ਹੁੰਦੇ ਹਨ। ਅਗੇ ਜਾ ਕੇ ਉਹ ਫਿਰ ਲਿਖਦਾ ਹੈ: 'In a broad sense no community can live as a community without some vital ritual to bind it together, by which it can realize its own and its members idenity.' ਸਮੁੱਚੇ ਤੌਰ ਇਹ ਕਹਿਣਾ ਬਣਦਾ ਹੈ ਕਿ ਕਿਸੇ ਸ੍ਰੇਣੀ ਦੇ ਬੰਦੇ ਆਪੋ ਵਿਚ ਇਕੋ ਕੌਮ ਹੋਣ ਦੀ ਦਸ਼ਾ ਨੂੰ ਤਦ ਤਕ ਪ੍ਰਾਪਤ ਨਹੀਂ ਹੁੰਦੇ ਜਦੋਂ ਤਾਂਈਂ ਕੋਈ ਨਿਗਰ ਰੀਤ ਉਨ੍ਹਾਂ ਵਿਚਲੀ ਸਾਂਝ ਨੂੰ ਦ੍ਰਿੜ ਨਾਂ ਕਰੇ, ਜਿਸ ਰੀਤ ਰਾਹੀਂ ਉਨ੍ਹਾਂ ਅੰਦਰ ਅਪਣੱਤ ਜਾਗੇ ਅਤੇ ਉਹ ਆਪੋ ਵਿਚ ਇਕ ਸੁਰ ਹੋਏ ਪ੍ਰਤੀਤ ਕਰਨ।

ਗੁਰੂ ਗੋਬਿੰਦ ਸਿੰਘ ਜੀ ਨੇ ਭੀ ਖਾਲਸੇ ਦੀ ਸਾਜਨਾ ਸਮੇਂ ਕਿਸੇ ਨਿਰਾਲੀ ਰੀਤ ਦਾ ਹੋਣਾ ਜ਼ਰੂਰੀ ਜਾਣ ਕੇ ਹੀ ਖੰਡੇ ਦੇ ਅੰਮ੍ਰਿਤ ਦੀ ਬਿਧ ਬਣਾਈ ਸੀ, ਜੋ ਸਿਖ ਦੀ ਨਿਆਰੀ ਹੋਂਦ ਨੂੰ ਕਾਇਮ ਰਖਣ ਲਈ ਅਤਿ ਜ਼ਰੂਰੀ ਹੈ।

ਸਿਖੀ ਵਿਸ਼ਵਾਸ਼ ਅਨੁਸਾਰ ਅੰਮ੍ਰਤ ਪਾਨ ਕਰਨਾ ਸਤਿਗੁਰੂ ਦੇ ਘਰ ਜਨਮ ਲੈਣਾ ਹੈ, ਇਸੇ ਲਈ ਉਸ ਸਮੇਂ ਅੰਮ੍ਰਤ ਅਭਲਾਸ਼ੀਆਂ ਨੂੰ ਦਸਿਆ ਜਾਂਦਾ ਹੈ ਕਿ ਉਨ੍ਹਾਂ ਦੇ ਪਿਛਲੇ ਕ੍ਰਿਤ ਕੁਲ ਕਰਮ, ਧਰਮ ਤੇ ਕੌਮੀਅਤ ਖਤਮ ਹੋ ਚੁਕੇ ਹਨ। ਉਹ ਹੁਣ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਕੌਰ ਜੀ ਦੇ ਸਪੁੱਤਰ ਬਣੇ ਹਨ ਅਤੇ ਸਾਰੇ ਹੀ ਵਾਸੀ ਭੀ ਇਕੋ ਥਾਂ-ਅਨੰਦਪੁਰ ਸਾਹਿਬ-ਦੇ ਹਨ ਅਥਵਾ ਉਨ੍ਹਾਂ ਦੀ ਕੌਮੀਅਤ (nationality) ਜ਼ਾਤ ਗੋਤ, ਨਾਮ ਠਾਮ, ਰਹਿਣੀ ਬਹਿਣੀ ਤੇ ਸਰੂਪ ਇਕੋ ਹੋ ਗਏ ਹਨ। ਇਹ ਸਾਰਾ ਕੁਝ ਇਸ ਲਈ ਹੈ ਕਿ

ਉਨ੍ਹਾਂ ਅੰਦਰ ਅਪਣੱਤ ਜਾਗੇ ਅਤੇ ਉਹ ਆਪੋ ਵਿਚ ਇਕ ਸੁਰ ਹੋਏ ਪ੍ਰਤੀਤ ਕਰਨ. ਮਹਿਜ਼ ਸਿਖਾਂ ਜੇਹਾ ਕੇਸ ਦਾੜ੍ਹੀ ਤੇ ਦਸਤਾਰ ਵਾਲਾ ਸਰੂਪ ਕਿਸੇ ਮਨੁਖ ਨੂੰ ਖਾਲਸਾ ਸੰਗਠਨ (ਜਥੇਬੰਦੀ) ਦਾ ਮੈਂਬਰ ਨਹੀਂ ਬਣਾ ਸਕਦਾ ਜਦੋਂ ਤਕ ਉਹ ਖੰਡੇ ਦਾ ਅੰਮ੍ਰਤ ਛਕ ਕੇ ਖਾਲਸੇ ਵਾਲੀ ਰਹਿਣੀ ਨੂੰ ਸਵੀਕਾਰ ਨਹੀਂ ਕਰਦਾ। ਇਸੇ ਪਰਥਾਏ ਹੀ ਇਹ ਕਥਨ ਹੈ:

**ਧਰੇ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿਖ**

ਅਜ ਕਲ ਅਜੇਹੇ ਸਿਖੀ ਭੇਖ ਹੋਣ ਹੀ ਕਈ ਸੰਤਾਂ ਸਾਧਾਂ ਅਤੇ ਨਕਲੀ ਨਿਰੰਕਾਰੀ ਤੇ ਰਾਧਾਂ ਸੁਆਮੀ ਆਦਿਕ ਬਾਬਿਆਂ ਨੇ ਆਪਣੇ ਆਪਣੇ ਮਤ ਚਲਾਏ

ਹੁੰਦੇ ਹਨ ਜੋ ਆਪਣੀ ਸਿਖ ਸ਼ਕਲ ਦੇ ਪ੍ਰਭਾਵ ਅਧੀਨ ਭੋਲੇ ਭਾਲੇ ਸਿਖਾਂ ਨੂੰ ਗੁਮ-ਰਾਹ ਕਰਕੇ ਆਪਣੀ ਆਪਣੀ ਡਫਰੀ ਵਜਾ ਰਹੇ ਹਨ। ਪੰਜ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ ਛਕ ਕੇ ਗੁਰਮਤਿ ਰਹਿਣੀ ਦੇ ਧਾਰਨੀ ਹੋਏ ਬਿਨਾਂ ਸਿਖੀ ਮਹਿਜ਼ ਇਕ ਭੇਖ ਹੀ ਰਹਿ ਜਾਂਦਾ ਹੈ। ਵਿਨਸਟਨ ਕਿੰਗ ਦੇ ਰੀਤ (Ritulas) ਦੀ ਅਹਿ-ਮੀਅਤ ਵਾਲੇ ਕਥਨ ਅਨੁਸਾਰ ਸਿਖ ਲਈ ਖੰਡੇ ਦਾ ਅੰਮ੍ਰਿਤ ਹੀ ਅਜੇਹਾ ਬੰਧਨ ਜਾਂ ਰੀਤ ਹੈ ਜੋ ਸਿਖਾਂ ਨੂੰ ਆਪੋ ਵਿਚ ਸੰਗਠਤ ਰਖ ਸਕਦਾ ਅਤੇ ਭੇਖੀ (Pseudo) ਸੰਤਾਂ ਬਾਬਿਆਂ ਤੋਂ ਸਿਖੀ ਨੂੰ ਸੁਰਖਿਅਤ ਰਖ ਸਕਦਾ ਹੈ।
Eric Fromm, ਵੀ ਰੀਤ (Ritual) ਦਾ ਨਿਰਨਾ ਇਉਂ ਦੇਂਦਾ ਹੈ :

'A ritual broadly speaking is Shared Action expressive of common strivings rooted in common values' ਮੋਟੇ ਤੌਰ ਤੇ ਰੀਤ ਇਕ ਅਜਿਹਾ ਸਾਂਝਾ ਫੇਲ੍ਹ ਹੈ, ਜੋ ਸਾਂਝੀਆਂ ਭਾਵਨਾਵਾਂ ਤੋਂ ਉਪਜੇ ਸਾਂਝੇ ਯਤਨ ਦਾ ਪ੍ਰਗਟਾਵਾ ਕਰਦਾ ਹੈ'। ਰਸਮਾਂ ਰੀਤਾਂ ਵਾਂਗ ਹਰ ਧਰਮ ਵਾਲਿਆਂ ਨੇ ਕੁਝ ਅਜਿਹੇ ਚਿੰਨ੍ਹ ਵੀ ਅਪਣਾਏ ਹੁੰਦੇ ਹਨ ਜੋ ਉਨ੍ਹਾਂ ਨੂੰ ਆਪੋ ਵਿਚ ਪ੍ਰਤਖ ਰੂਪ ਵਿਚ, ਇਕ ਦੂਜੇ ਦੇ ਨੇੜੇ ਕਰਦੇ ਅਤੇ ਹੋਰ ਧਰਮਾਂ ਵਾਲਿਆਂ ਤੋਂ ਨਿਆਰਾ ਪ੍ਰਤੀਤ ਕਰਵਾਉਂਦੇ ਹਨ, ਜਿਸ ਤਰ੍ਹਾਂ ਮੁਸਲਮਾਨੀ ਸ਼ਰਹ-ਲਬ ਕਟਾਉਣਾ, ਮੁੱਠੀ ਭਰ ਦਾੜ੍ਹੀ ਰੱਖਣਾ, ਅਤੇ ਸੁੰਨਤ ਆਦਿ, ਹਿੰਦੂ ਦੀ ਬੋਦੀ, ਟਿੱਕਾ, ਜੰਞੂ, ਧੋਤੀ ਅਤੇ ਸਿਖ ਦੀ ਦਾੜ੍ਹੀ ਅਤੇ ਦਸਤਾਰ ਵਾਲੀ ਸਾਬਤ ਸੂਰਤ ਅਤੇ ਕੜਾ ਕ੍ਰਿਪਾਨ ਆਦਿ। ਇਹ ਸਾਰੇ ਆਪੋ ਆਪ ਚਿੰਨ੍ਹ ਹਨ ਵਖੋ ਵਖਰੇ ਧਰਮਾਂ ਦੇ, ਜਿਨ੍ਹਾਂ ਦਵਾਰਾ ਉਨ੍ਹਾਂ ਧਰਮਾਂ ਦੇ ਅਨੁਯਾਈ ਆਪੋ ਆਪਣੀ ਥਾਂ ਪ੍ਰਤੱਖ ਹੁੰਦੇ ਹਨ।

ਧਰਮਾਂ ਅੰਦਰ ਇਸ ਪ੍ਰਕਾਰ ਦੇ ਚਿੰਨ੍ਹਾਂ ਦੀ ਵਿਸ਼ੇਸ਼ ਵਡਿਆਈ ਵੀ ਹੈ, ਉਦਾਹਰਣ ਮਾਤਰ ਵੀਹਵੀਂ ਸਦੀ ਅੰਦਰ ਲੜੇ ਗਏ ਦੋਹਾਂ ਵਿਸ਼ਵ ਜੰਗਾਂ ਅੰਦਰ ਸਿੱਖ ਫੌਜੀਆਂ ਨੇ ਬਹਾਦਰੀ ਦੇ ਜੋ ਕਾਰਨਾਮੇ ਕੀਤੇ ਸਨ, ਉਨ੍ਹਾਂ ਨੇ ਸਿਖ ਧਰਮ ਦਾ ਨਾਮ ਸੰਸਾਰ ਭਰ ਵਿਚ ਉਚਾ ਕੀਤਾ ਹੈ, ਕਿਉਂਕਿ ਅਜਿਹੇ ਕਾਰਨਾਮੇ ਕਰਨ ਵਾਲੇ ਸਾਬਤ ਸੂਰਤ ਸਿਰ ਉਪਰ ਦਸਤਾਰਾਂ ਰਖਦੇ ਸਨ ਜੋ ਦੁਨੀਆਂ ਭਰ ਵਿਚ ਕੇਵਲ ਸਿਖਾਂ ਦਾ ਹੀ ਚਿੰਨ੍ਹ ਹੈ, ਇਸ ਤੋਂ ਅਜਿਹੇ ਚਿੰਨ੍ਹਾਂ ਵਾਲਿਆਂ ਦਾ ਬਹਾਦਰ

ਹੋਣਾ ਮੰਨ ਲਿਆ ਗਿਆ । ਜੇਕਰ ਉਨ੍ਹਾਂ ਪਾਸ ਇਹ ਚਿੰਨ੍ਹ ਨਾਂ ਹੁੰਦਾ ਤਾਂ ਭਾਵੇਂ ਇਹ ਤਾਂ ਕੋਈ ਕਹਿੰਦਾ ਕਿ ਪੰਜਾਬੀ ਜਾਂ ਹਿੰਦੁਸਤਾਨੀ ਬਹਾਦਰ ਹਨ ਪਰ ਇਹ ਕਿਸੇ ਨਹੀਂ ਸੀ ਕਹਿਣਾ ਕਿ ਸਿੱਖ ਬਹਾਦਰ ਹਨ । ਸੋ ਸੋਚਿਆ ਜਾਏ ਤਾਂ ਸਿਖ ਦਾ ਬਹਾਦਰੀ ਨੂੰ ਚਮਕਾਉਣ ਵਾਲੇ ਉਸਦੇ ਇਹ ਚਿੰਨ੍ਹ ਯਾਨੀ ਉਸ ਦੇ ਸਿਰ ਦੇ ਕੇਸ ਦਾੜ੍ਹੀ ਤੇ ਦਸਤਾਰ ਹੀ ਸਨ, ਇਉਂ ਹੀ ਸਿੱਖਾਂ ਦੀ ਲੇਬਰ ਕਰਨ ਦੀ ਸ਼ਕਤੀ ਅਤੇ ਹੋਰ ਕਈ ਗੁਣ ਜਿਨ੍ਹਾਂ ਕਰਕੇ ਸਿੱਖ ਉਘਾ ਹੈ, ਸਿਖ ਦੇ ਨਾਮ ਨੂੰ ਵਡਿਆਈ ਦਿਵਾਉਂਦੇ ਹਨ, ਕਿਉਂਕਿ ਉਸ ਦੀ ਸ਼ਕਲ ਅੰਦਰ ਕੁਝ ਪ੍ਰਗਟ ਚਿੰਨ੍ਹ ਹਨ, ਜੋ ਕੇਵਲ ਸਿਖ ਦੇ ਹੀ ਹਨ । ਇਹ ਗੱਲ ਧਰਮਾਂ ਅੰਦਰ ਚਿੰਨ੍ਹਾਂ ਦੀ ਮਹੱਤਤਾ ਦ੍ਰਿੜਾਂਉਂਦੀ ਹੈ। ਪਰ ਜਿਸ ਤਰ੍ਹਾਂ ਪਹਿਲਾਂ ਵੀ ਕਿਹਾ ਗਿਆ ਹੈ ਜਦੋਂ ਲੋਕਾਂ ਅੰਦਰ ਚਿੰਨ੍ਹਾਂ ਦੀ ਮਹੱਤਤਾ ਏਨੀ ਵਧ ਜਾਏ ਕਿ ਉਹ ਚਿੰਨ੍ਹ ਧਾਰਨ ਕਰਨ ਨੂੰ ਹੀ ਧਰਮ ਸਮਝ ਲੈਣ ਅਤੇ ਧਰਮ ਦੇ ਅਧਿਆਤਮਕ ਪੱਖ ਨੂੰ ਨਜ਼ਰ ਅੰਦਾਜ਼ ਕਰ ਦੇਣ ਤਾਂ ਉਨ੍ਹਾਂ ਦੀ ਦਸ਼ਾ ਉਸ ਫੌਜੀ ਜਵਾਨ ਦੀ ਹੋਵੇਗੀ ਜਿਸ ਪਾਸ ਫੌਜੀ ਵਰਦੀ ਤੇ ਹਥਿਆਰ ਤਾਂ ਹੋਣਗੇ, ਪਰ ਹਥਿਆਰ ਨੂੰ ਵਰਤਣਾ ਨਹੀਂ ਜਾਣਦਾ ਹੋਵੇਗਾ ਅਤੇ ਬਾਕੀ ਦੇ ਫੌਜੀ ਡਿਸਪਲਨ ਵਲੋਂ ਲਾਪਰਵਾਹ ਹੋ ਚੁਕਾ ਹੋਵੇਗਾ । ਸਿੰਘ ਦੀ ਕ੍ਰਿਪਾਨ ਉਸਦੇ ਸੂਰਬੀਰ ਤੇ ਜੰਗਜੂ ਹੋਣ ਦੀ ਪ੍ਰਤੀਕ ਹੈ ਪਰ ਉਸ ਨੇ ਕੁਝ ਪ੍ਰਭਾਵਾਂ ਅਧੀਨ ਇਸ ਭਾਵ ਪੂਰਤ ਚਿੰਨ੍ਹ ਨੂੰ ਹੋਰ ਛੁਟੇਰੇ ਚਿੰਨ੍ਹ ਵਿਚ ਬਦਲ ਕੇ ਇਸ ਨੂੰ ਕੰਘੇ ਨਾਲ ਬੰਨ੍ਹਣਾ ਜਾਂ ਕੇਸਾਂ ਵਿਚ ਰਖਣਾ ਸ਼ੁਰੂ ਕੀਤਾ ਅਤੇ ਹੁਣ ਇਹੋ ਚਿੰਨ੍ਹ ਸਿੰਘਾਂ ਦਾ ਪੰਜ ਕਕਾਰਾਂ ਦਾ ਭਾਗ ਬਣ ਗਿਆ ਹੈ । ਜਿਸ ਨਾਲ ਕ੍ਰਿਪਾਨ ਦੇ ਸਿੰਘ ਦੀ ਸੂਰਬੀਰਤਾ ਦਰਸਾਉਣ ਵਾਲਾ ਚਿੰਨ੍ਹ, ਹੋਣ ਦਾ ਮਹੱਤਵ ਹੀ ਖਤਮ ਹੋਚੁੱਕਾ ਹੈ । ਸਿਖਾਂ ਅੰਦਰ ਆਈ ਇਸ ਗਿਰਾਵਟ ਦਾ ਅਰੰਭ ਪੰਜਾਬ ਅੰਦਰ ਅੰਗਰੇਜ਼ ਰਜ ਦੀ ਸਥਾਪਨਾ ਨਾਲ ਹੋਇਆ ਸੀ । ਸਿਖਾਂ ਨਾਲ ਲੜੇ ਅੰਗਰੇਜ਼ ਦੇ ਜੰਗਾਂ ਅੰਦਰ ਜੋ ਸੂਰਬੀਰਤਾ ਸਿਖਾਂ ਨੇ ਵਿਖਾਈ ਸੀ ਉਸ ਦਾ ਭੈ ਅੰਗਰੇਜ਼ ਨੂੰ ਖਾਂਦਾ ਸੀ ਅਤੇ ਹਰ ਸਿਖ ਮਰਦ ਇਸਤਰੀ ਦੇ ਹਥ ਫੜੀ ਤਿੰਨ ਫੁਟ ਲੰਬੀ ਤੇਜ਼ ਧਾਰ ਕ੍ਰਿਪਾਨ ਜੋ ਵਾਸਤਵ ਵਿਚ ਉਨ੍ਹਾਂ ਦੀ ਸੂਰਬੀਰਤਾ ਦਾ ਹੀ ਚਿੰਨ੍ਹ ਸੀ ਅੰਗ੍ਰੇਜ਼ ਦੀ ਜਾਨ ਦਾ ਖੌ ਬਣੀ ਹੋਈ ਸੀ । ਦੂਜੇ ਵੰਨੇ ਉਹ ਇਹ ਭੀ ਜਾਣਦਾ ਸੀ ਕਿ ਸਿਖ, ਧਰਮ ਦੇ ਨਾਮ ਤੇ, ਜਾਨ ਤਾਂ ਹੂਲ ਦੇਂਦਾ ਹੈ ਪਰ ਸਿਖੀ ਵੱਲੋਂ ਮੂੰਹ ਨਹੀਂ ਮੋੜਦਾ । ਇਸ ਲਈ ਅੰਗਰੇਜ਼ ਨੇ ਕੁਝ ਮਾਡਰੇਟ (ਨਰਮ ਦਲੀਏ) ਸਿਖ ਆਗੂਆਂ

ਨਾਲ ਗਨ ਤਰੁਪ ਕਰਕੇ ਥੋੜੀ ਲੰਬਾਈ ਵਾਲੀ ਕ੍ਰਿਪਾਨ ਰਖਣ ਦੀ ਵਿਉਂਤ ਨੂੰ ਪਰਚਲੱਤ ਕਰਾਇਆ ਜੋ ਸਨੇ ਸਨੇ (ਈਸਾਈਆਂ ਦੇ ਕ੍ਰਾਸ ਵਾਂਗ) ਧਾਗੇ ਨਾਲ ਗਲੇ ਲਟਕਾਉਣ ਜਾਂ ਕੇਸਾਂ ਅੰਦਰ ਕੰਘੇ ਨਾਲ ਬੰਨੇ ਜਾਣ ਵਾਲਾ ਰੂਪ ਧਾਰ ਗਈ ।

ਸੰਨ 1920 ਤੋਂ 1925 ਤਕ ਦੀ ਅਕਾਲੀ ਲਹਿਰ ਸਮੇਂ ਕ੍ਰਿਪਾਨ ਦੇ ਅਜੇਹੇ ਚਿੰਨ੍ਹ ਰੂਪ ਦੇ ਖਿਲਾਫ ਹੀ ਸੂਝਵਾਨ ਸਿਖਾਂ ਨੂੰ ਮੋਰਚਾ ਲਾਉਣਾ ਪਿਆ ਸੀ ਜਿਸ ਦੇ ਫਲ ਸਰੂਪ ਅੰਗਰੇਜ਼ ਸਰਕਾਰ ਨੂੰ ਸਿਖ ਦੀ ਕ੍ਰਿਪਾਨ ਤੇ ਲਗੀ ਪਾਬੰਦੀ ਹਟਾਉਣੀ ਪਈ । ਸਿਖ ਇਤਿਹਾਸ ਅੰਦਰ ਇਹ ਕ੍ਰਿਪਾਨ ਦਾ ਮੋਰਚਾ ਇਕ ਵਿਸ਼ੇਸ਼ ਘਟਨਾ ਦਾ ਥਾਉਂ ਰਖਦਾ ਹੈ ।

ਅਸੀਂ ਪਿਛੇ ਦਸ ਹੀ ਚੁਕੇ ਹਾਂ ਕਿ ਸਿਖਾਂ ਦੀ ਇਕ ਮਾਰਸ਼ਲ (ਜੰਗਜੂ) ਅਤੇ ਬਹਾਦਰ ਕੌਮ ਹੋਣ ਦੀ ਚਰਚਾ ਦਾ ਕਾਰਨ ਉਨ੍ਹਾਂ ਦੇ ਪ੍ਰਭਾਵ ਸ਼ਾਲੀ ਦਾੜ੍ਹੀ ਕੇਸਾਂ ਅਤੇ ਦਸਤਾਰਾਂ ਵਾਲੇ ਚੇਹਰੇ ਮੋਹਰੇ ਹੀ ਹਨ । ਇਨ੍ਹਾਂ ਦਾ ਇਹ ਨਿਆਰਾ ਸਰੂਪ ਹੀ ਹੈ ਜਿਸ ਕਰਕੇ ਸੰਸਾਰ ਭਰ ਅੰਦਰ ਇਹ ਜਾਣਿਆ ਗਿਆ ਹੈ ਕਿ ਇਹ ਬਹਾਦਰ ਲੜਾਕਿਆਂ ਦੀ ਕੌਮ ਹੈ, ਇਤਿਹਾਸ਼ ਗਵਾਹ ਹੈ ਕਿ ਇਕ ਅਬਲਾ ਅਨਾਥ ਲਈ ਕਿਸੇ ਭੀੜ ਸੈੜ ਦੇ ਸਮੇਂ ਦਾੜ੍ਹੀ ਕੇਸਾਂ ਤੇ ਦਸਤਾਰ ਵਾਲੇ ਸਿਖ ਦਾ ਬਹੁੜ ਪੈਣਾ ਰਬੀ ਕਰਾਮਾਤ ਸਮਝਿਆ ਜਾਂਦਾ ਸੀ ਅਤੇ ਉਸ ਅਨਾਥ ਨੂੰ ਹੌਂਸਲਾ ਹੋ ਜਾਂਦਾ ਸੀ ਕਿ ਹੁਣ ਉਸ ਦੀ ਰਖਿਆ ਹੋ ਗਾਵੇਗੀ । ਏਨਾ ਪ੍ਰਭਾਵ ਤਾਂ ਇਕ ਵਿਅਕਤੀਗਤ ਸਾਬਤ ਸੂਰਤ ਸਰੂਪ ਦਾ ਸੀ ਅਤੇ ਜਿਥੇ ਅਜੇਹੇ ਸਰੂਪ ਵਾਲਿਆਂ ਦੀ ਜਮਾਤ ਖੜੀ ਹੋਵੇ ਉਸ ਦਾ ਤਾਂ ਕਹਿਣਾ ਹੀ ਕੀ ਹੋਇਆ । ਇਹ ਗੱਲ ਆਪਣੇ ਆਪ ਵਿਚ ਹੀ ਪ੍ਰਤੱਖ ਦਿਸਦੇ ਚਿੰਨ੍ਹਾਂ ਦੀ ਵਡਿਆਈ ਪ੍ਰਗਟ ਕਰਦੀ ਹੈ । ਪ੍ਰੰਤੂ ਇਸ ਪਰਥਾਏ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਫੁਰਮਾਣ

'ਖਾਲਸਾ ਅਕਾਲ ਪੁਰਖ ਕੀ ਫਉਜ'

ਵਡਾ ਮਹੱਤਵ ਪੂਰਨ ਹੈ । ਫੌਜੀ ਹੋਣ ਦੇ ਨਾਤੇ ਇਸ ਵਿਚ ਸ਼ਾਮਲ ਹੋਣ ਵਾਲਿਆਂ ਦੇ ਕੋਈ ਪਰਤਖ ਚਿੰਨ੍ਹ ਜਾਂ ਵਰਦੀ ਹੋਣੇ ਜ਼ਰੂਰੀ ਸਨ—ਚਿੰਨ੍ਹ, ਵੀ ਐਸੇ, ਜੋ ਕਿਸੇ ਮਨੁੱਖ ਵਲੋਂ ਨਹੀਂ, ਬਲਕਿ ਅਕਾਲ ਪੁਰਖ ਵਲੋਂ ਹੀ ਬਖਸ਼ੇ

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਕੇਰਲਾ ਧੰਗਮੇਨ ਸਿਖ ਐਸੋਸੀਏਸ਼ਨ ਕੋਚੀਨ
4. ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਤਹਸੀਲ ਰੋਡ ਜਗਰਾਉਂ
5. ਸ੍ਰ: ਹਰਕੀਰਤ ਸਿੰਘ ਬਲਦੇਵ ਸਿੰਘ ਤਹਸੀਲ ਰੋਡ ਜਗਰਾਉਂ
6. ਸ੍ਰ: ਸ: ਬਾਬਾ ਤੇਜਾ ਸਿੰਘ ਟਰਸਟ ਵੇਸਟ ਪਟੇਲ ਨਗਰ ਨਵੀਂ ਦਿਲੀ
7. ਸ੍ਰ: ਦਰਸ਼ਨ ਸਿੰਘ ਸੁਦਰਸ਼ਨ ਪਾਰਕ ਨਵੀਂ ਦਿਲੀ
8. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
9. ਗਿ: ਜੀਤ ਸਿੰਘ ਔ: ਮਿਸ਼ਨਰੀ ਖਾਰ ਬੰਬਈ
10. ਸ੍ਰ. ਇੰਦਰ ਸਿੰਘ ਸ਼ਾਸਤਰੀ ਨਗਰ ਧਨਬਾਦ
11. ਸ੍ਰ ਗੁਰਚਰਨ ਸਿੰਘ ਇੰਡੀਅਨ ਆਟੋਮੋਬਾਈਲਜ਼ ਕੁਰਨੂਲ
12. ਗਿਆਨੀ ਅਵਤਾਰ ਸਿੰਘ, ਨੂਰਾਨੀ ਜੋਤ ਆਰਟ ਪ੍ਰਿਸ ਜਗਰਾਉਂ
13. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
14. ਸ੍ਰ: ਸ਼ੇਰ ਸਿੰਘ ਐਡਮਾਂਟਨ, ਕੈਨੇਡਾ
15. ਗਿ: ਮਹਿੰਦਰਜੀਤ ਸਿੰਘ ਹੈਡ ਰਾਗੀ ਗੁਰਦੁਆਰਾ ਹਰਿਗੋਬਿੰਦ ਪੁਰਾ ਜਗਰਾਉਂ
16. ਸੂਬੇਦਾਰ ਹਰਬੰਸ ਸਿੰਘ ਮਹੱਲਾ ਹਰਿਗੋਬਿੰਦ ਪੁਰਾ ਜਗਰਾਉਂ
17. ਸ੍ਰ. ਮਖਣ ਸਿੰਘ ਦਾਤਾਰ ਸਿੰਘ ਚੋੜਾ ਬਾਜ਼ਾਰ ਲੁਧਿਆਣਾ
18. ਮਾਸਟਰ ਸਤਨਾਮ ਸਿੰਘ ਮਹੱਲਾ ਹਰਿ ਗੋਬਿੰਦ ਪੁਰਾ ਜਗਰਾਉਂ



---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਨਰੈਣ ਸਿੰਘ ਸਕਤੱਰ | ਦਸੰਬਰ1982 | ਇਨਕਲਾਬੀ ਪ੍ਰਿੰਟਰਜ਼ |
| ਗੁਰੂ ਨਾਨਕ ਦੇਵ ਮਿਸ਼ਨ | | ਪਟਿਆਲਾ |